ਗੋਇੰਦਵਾਲ ਵੱਸਿਆ ਤਾਂ (ਗੁਰੂ) ਅਮਰਦਾਸ ਜੀ ਇਹਨਾਂ ਨੂੰ ਭੀ ਬਾਸਰਕ ਤੋਂ ਗੋਇੰਦਵਾਲ ਲੈ ਆਏ। (ਗੁਰੂ) ਅਮਰਦਾਸ ਜੀ ਦੀ ਸੰਗਤ ਦਾ ਸਦਕਾ ਇਹਨਾਂ ਇਕ ਹੋਰ ਅੱਭਿਆਸ ਪਕੱਾ ਲਿਆ। ਆਪਣੀ ਰੋਜ਼ੀ ਕਮਾਣ ਤੋਂ ਜਿਹੜਾ ਵਕਤ ਵੇਹਲਾ ਮਿਲਦਾ ਸੀ, ਉਹ ਵਕਤ ਸੰਗਤ ਦੀ ਸੇਵਾ ਵਿਚ ਤੇ ਵਿੱਦਿਆ ਪੜ੍ਹਨ ਵਿਚ ਖ਼ਰਚਦੇ ਸਨ। ਗੋਇੰਦਵਾਲ ਤੋਂ ਖਡੂਰ ਕੋਈ ਦੂਰ ਨਹੀਂ ਹੈ। ਲੰਗਰ ਦੀ ਸੇਵਾ ਅਤੇ ਵਿੱਦਿਆ ਇਹ ਦੋਵੇਂ ਅੱਭਿਆਸ ਕਰਨ ਦਾ ਸਮਾ ਉਹਨਾਂ ਨੂੰ ਖਡੂਰ ਆ ਕੇ ਮਿਲਦਾ ਸੀ। ਉਮਰ ਦੇ ਗੱਭਰੂ ਹੋ ਹੀ ਚੁਕੇ ਸਨ, ਤਿੰਨ ਚਾਰ ਮੀਲ ਆਉਣਾ ਜਾਣਾ ਔਖਾ ਨਹੀਂ ਸੀ। ਸੰਨ ੧੫੫੨ ਵਿਚ ਗੁਰੂ ਅਮਰਦਾਸ ਜੀ ਗੁਰੂ ਬਣ ਕੇ ਗੋਇੰਦਵਾਲ ਹੀ ਆ ਗਏ। ਹੁਣ ਗੁਰੂ ਰਾਮਦਾਸ ਜੀ ਨੂੰ ਦਰਿਆ ਬਿਆਸਾ ਦੇ ਕੰਢੇ ਦੀ ਏਕਾਂਤ ਦਾ ਭੀ ਰੋਜ਼ਾਨਾ ਮੌਕਾ ਮਿਲਣ ਲੱਗ ਪਿਆ, ਅਤੇ ਦੋਵੇਂ ਵੇਲੇ ਸਤਸੰਗ ਵਿਚ ਕੀਰਤਨ ਦਾ ਰਸ ਭੀ ਮਾਨਣ ਲੱਗ ਪਏ। ਰਾਗ, ਬਾਣੀ ਅਤੇ ਦਰਿਆ ਦੀ ਇਕਾਂਤ–ਇਹਨਾਂ ਤਿੰਨਾਂ ਚੀਜ਼ਾਂ ਨੇ ਇਹਨਾਂ ਦੇ ਅੰਦਰ ਕੋਮਲ ਹੁਨਰਾਂ ਦੇ ਸੰਸਕਾਰ ਜਗੱਾ ਦਿੱਤੇ। ਅਗਲੇ ਅੰਕ ਵਿਚ ਤੁਸੀ ਵੇਖੋਗੇ ਕਿ ਗੁਰੂ ਰਾਮਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਅਤੇ ਭਗਤਾਂ ਦੇ ਵਰਤੇ ਰਾਗਾਂ ਤੋਂ ਇਲਾਵਾ ਪੰਜ ਨਵੇਂ ਰਾਗ ਆਪ ਭੀ ਵਰਤੇ ਹਨ। ਇਹ ਗੱਲ ਪਰਗਟ ਕਰਦੀ ਹੈ ਕਿ ਉਹਨਾਂ ਨੂੰ ਰਾਗ ਦੀ ਬੜੀ ਕਾਫ਼ੀ ਵਾਕਫ਼ੀਅਤ ਸੀ।

ਰਾਗ ਦਾ ਸ਼ੌਕ ਤੇ ਕਵਿਤਾ ਦਾ ਸ਼ੌਕ–ਇਹ ਦੋਵੇਂ ਵਧੀਕ ਪਲ੍ਰਦੇ ਹਨ ਇਕਾਂਤ ਵਿਚ। ਤੇ, ਗੁਰੂ ਰਾਮਦਾਸ ਜੀ ਨੂੰ ਸੰਨ ੧੫੪੬ ਤੋਂ ਲੈ ਕੇ ੧੫੭੪ ਤੱਕ ੨੮ ਸਾਲ ਦਰਿਆ ਬਿਆਸਾ ਦੀ ਇਕਾਂਤ ਵਿਚ ਰੋਜ਼ਾਨਾ ਕੁਝ 'ਨ ਕੁਝ ਸਮਾ ਗੁਜ਼ਾਰਨ ਦਾ ਮੌਕਾ ਮਿਲਦਾ ਰਿਹਾ। ਇਹ ਗੱਲ ਕਵੀ ਤੇ ਰਾਗੀ ਹੀ ਸਮਝ ਸਕਦਾ ਹੈ ਕਿ ਇਹਨਾਂ ਤਿੰਨਾਂ ਦੇ ਮੇਲ ਨਾਲ ਕਿਤਨੀ ਵੈਰਾਗ ਦੀ ਕਾਂਗ ਚੜ੍ਹਦੀ ਹੈ। ਗੁਰੂ ਰਾਮਦਾਸ ਜੀ ਦੀ

ਬਾਣੀ ਵਿਚ ਵੈਰਾਗ ਤੇ ਪ੍ਰੇਮ ਦੀਆਂ ਲਹਿਰਾਂ ਠਾਠਾਂ ਮਾਰ ਰਹੀਆਂ ਹਨ।

ਪਰ ਜਦੋਂ ਗੁਰਿਆਈ ਦੀ ਜ਼ਿਮੇਵਾਰੀ ਇਹਨਾਂ ਦੇ ਸਿਰ ਤੇ ਆਈ, ਤਾਂ ਨਗਰ ਦੀਆਂ ਇਮਾਰਤਾਂ, ਸਰੋਵਰ ਤੇ ਧਰਮ-ਅਸਥਾਨ ਦੀ ਤਿਆਰੀ, ਰੋਜ਼ ਆਉਂਦੇ ਸੈਂਕੜੇ ਹਜ਼ਾਰਾਂ ਸਿੱਖਾਂ ਦੀ ਰੋਟੀ ਰਿਹਾਇਸ਼ ਆਦਿਕ ਦੇ ਬੜੇ ਰੁਝੇਵੇਂ ਭੀ ਪੈ ਗਏ। ਇਹਨਾਂ ਸਾਰੇ ਕੰਮਾਂ ਨੂੰ ਸਿਰੇ ਚਾੜ੍ਹਨ ਲਈ ਬੜੀ ਮਿਹਨਤ ਦੀ ਲੋੜ ਸੀ। ਗੁਰੂ ਰਾਮਦਾਸ ਜੀ ਨੇ ਗੁਰਿਆਈ ਦੇ ਸੱਤੇ ਹੀ ਸਾਲ ਇਹ ਭਾਰੀ ਮਿਹਨਤ ਭੀ ਕੀਤੀ।

ਜਦੋਂ ਗੁਰੂ ਅਰਜਨ ਸਾਹਿਬ ਗੁਰੂ ਬਣਾਏ ਗਏ, ਤਾਂ ਗੁਰੂ ਰਾਮਦਾਸ ਜੀ ਜ਼ਿੰਦਗੀ ਦੇ ਬਾਕੀ ਗਿਣਵੇਂ ਦਿਨ ਗੁਜ਼ਾਰਨ ਲਈ ਮੁੜ ਬਿਆਸਾ ਦੇ ਕੰਢੇ ਗੋਇੰਦਵਾਲ ਆ ਗਏ।

ਬਾਬਾ ਪ੍ਰਿਥੀ ਚੰਦ ਜੀ ਨੇ ਰੰਗ ਵਿਚ ਕੁਝ ਭੰਗ ਪਾਈ ਸੀ। ਉਹਨਾਂ ਇਹ ਭੁਲੇਖਾ ਖਾਧਾ ਕਿ ਜੇਠਾ ਪੁੱਤਰ ਹੋਣ ਕਰਕੇ ਗੁਰਿਆਈ ਮੇਰਾ ਹੱਕ ਹੈ। ਗੁਰੂ ਰਾਮਦਾਸ ਜੀ ਨੇ ਬਥੇਰਾ ਸਮਝਾਇਆ ਸੀ, ਪਰ ਪ੍ਰਿਥੀ ਚੰਦ ਜੀ ਉਤੇ ਕੋਈ ਅਸਰ ਨਾ ਹੋਇਆ। ਉਹ ਇਹ ਗੱਲ ਨਾ ਸਮਝ ਸਕੇ ਕਿ ਗੁਰਤਾ ਦੇ ਗੁਣਾਂ ਤੋਂ ਬਿਨਾ ਗੁਰਤਾ ਉਤੇ ਬਦੋ-ਬਦੀ ਜੱਫਾ ਨਹੀਂ ਵੱਜ ਸਕਦਾ। ਬਾਬਾ ਪ੍ਰਿਥੀ ਚੰਦ ਜੀ ਨੂੰ ਇਹ ਸੱਚਾਈ ਪਰਖਣ ਦਾ ਮੌਕਾ ਦਿੱਤਾ ਗਿਆ। ਗੁਰੂ ਰਾਮਦਾਸ ਜੀ ਗੋਇੰਦਵਾਲ ਜਾਣ ਲੱਗੇ ਗੁਰੂ ਅਰਜਨ ਸਾਹਿਬ ਨੂੰ ਭੀ ਨਾਲ ਹੀ ਲੈ ਗਏ। ਕੁਝ ਦਿਨ ਗੋਇੰਦਵਾਲ ਟਿਕਣ ਪਿਛੋਂ ਆਪ ੨ ਅੱਸੂ ਸੰਮਤ ੧੬੩੮ ਨੂੰ ਜੋਤੀ ਜੋਤਿ ਸਮਾ ਗਏ। ਚੰਦ ਦੇ ਹਿਸਾਬ ਉਸ ਦਿਨ ਭਾਦਰੋਂ ਸੁਦੀ ੩ ਸੀ। ੧੫੮੧ ਈਸਵੀ ਦੇ ਸਤੰਬਰ ਦੀ ਪਹਿਲੀ ਤਰੀਕ ਸੀ।

ਜਨਮ–੨੫ ਅੱਸੂ ਸੰਮਤ ੧੫੯੧ (੨੪ ਸਤੰਬਰ ੧੫੩੪)
ਜੋਤੀ ਜੋਤਿ–੨ ਅੱਸੂ ਸੰਮਤ ੧੬੩੮ (੧ ਸਤੰਬਰ ੧੫੮੧)
ਕੁੱਲ ਉਮਰ–੪੭ ਸਾਲ।

# ਪੰਜਵਾਂ ਕਾਂਡ

## ਗੁਰੂ ਰਾਮਦਾਸ ਜੀ ਦੀ ਬਾਣੀ–

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ੩੧ ਰਾਗਾਂ ਵਿਚ ਹੈ । ਅਖ਼ੀਰਲਾ ਜੈਜਾਵੰਤੀ ਰਾਗ ਤਾਂ ਸਿਰਫ਼ ਗੁਰੂ ਤੇਗ ਬਹਾਦਰ ਸਾਹਿਬ ਨੇ ਵਰਤਿਆ ਹੈ । ਬਾਕੀ ਰਹੇ ੩੦ ਰਾਗ । ਗੁਰੂ ਨਾਨਕ ਦੇਵ ਜੀ ਨੇ ੧੯ ਰਾਗਾਂ ਵਿਚ ਬਾਣੀ ਲਿਖੀ ਹੈ । ਗੁਰੂ ਅਮਰਦਾਸ ਜੀ ਨੇ ਇਹਨਾਂ ਵਿਚੋਂ ਦੋ ਰਾਗ ਤਿਲੰਗ ਅਤੇ ਤੁਖਾਰੀ ਛਡ ਕੇ ਬਾਕੀ ੧੭ ਰਾਗਾਂ ਵਿਚ ਬਾਣੀ ਲਿਖੀ ਹੈ । ਗੁਰੂ ਰਾਮਦਾਸ ਜੀ ਨੇ ਗੁਰੂ ਨਾਨਕ ਸਾਹਿਬ ਵਾਲੇ ਸਾਰੇ ਰਾਗ ਵਰਤ ਕੇ ੧੧ ਹੋਰ ਰਾਗ ਭੀ ਵਰਤੇ ਹਨ, ੩੦ ਰਾਗਾਂ ਵਿਚ ਬਾਣੀ ਲਿਖੀ ਹੈ । ਵੇਰਵਾ ਇਉਂ ਹੈ :

(ੳ) ਗੁਰੂ ਨਾਨਕ ਦੇਵ ਜੀ ਦੇ ਵਰਤੇ ਰਾਗ :
ਸਿਰੀ ਰਾਗ, ਮਾਝ, ਗਉੜੀ, ਆਸਾ, ਗੂਜਰੀ, ਵਡਹੰਸ, ਸੋਰਠਿ, ਧਨਾਸਰੀ, ਤਿਲੰਗ, ਸੂਹੀ, ਬਿਲਾਵਲ, ਰਾਮਕਲੀ, ਮਾਰੂ, ਤੁਖਾਰੀ, ਭੈਰਉ, ਬਸੰਤ, ਸਾਰੰਗ, ਮਲਾਰ ਅਤੇ ਪ੍ਰਭਾਤੀ ।

(ਅ) ੧੧ ਉਹ ਰਾਗ ਜੋ ਗੁਰੂ ਰਾਮਦਾਸ ਜੀ ਨੇ ਆਪ ਵਰਤੇ ਹਨ :
ਦੇਵਗੰਧਾਰੀ, ਬਿਹਾਗੜਾ, ਜੈਤਸਰੀ, ਟੋਡੀ, ਬੈਰਾੜੀ, ਗੋਂਡ, ਨਟ ਨਰਾਇਣ, ਮਾਲੀਗਉੜਾ, ਕੇਦਾਰਾ, ਕਾਨੜਾ ਅਤੇ ਕਲਿਆਨ ।

ਇਥੇ ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਭਗਤਾਂ ਦੀ ਬਾਣੀ ਭੀ ਦਰਜ ਹੈ, ਜੋ ਗੁਰੂ ਨਾਨਕ ਸਾਹਿਬ ਨੇ 'ਉਦਾਸੀਆਂ' ਸਮੇ ਇਕੱਠੀ ਕੀਤੀ ਸੀ । ਉਹ ਭੀ ਰਾਗਾਂ ਅਨੁਸਾਰ ਹੈ । ਭਗਤਾਂ ਦੇ ਵਰਤੇ ਰਾਗ ਕੱਢ ਕੇ ੫ ਰਾਗ ਐਸੇ ਹਨ ਜੋ ਸਿਰਫ਼ ਗੁਰੂ ਰਾਮਦਾਸ ਜੀ ਨੇ ਹੀ ਵਰਤੇ ਹਨ, ਹੋਰ ਕਿਸੇ ਨਹੀਂ ਵਰਤੇ ।

ਜਿਥੋਂ ਤਕ ਰਾਗਾਂ ਦਾ ਸੰਬੰਧ ਹੈ, ਸਿੱਖ ਕੌਮ ਹੇਠ-ਲਿਖੇ ਪੰਜ ਰਾਗਾਂ ਲਈ ਗੁਰੂ ਰਾਮਦਾਸ ਜੀ ਦੀ ਸਦਾ ਰਿਣੀ ਰਹੇਗੀ :

ਦੇਵਗੰਧਾਰੀ, ਬਿਹਾਗੜਾ, ਬੈਰਾੜੀ, ਨਟ ਨਰਾਇਣ ਅਤੇ ਕਲਿਆਨ।

ਗੁਰੂ ਰਾਮਦਾਸ ਜੀ ਦੀ ੩੦ ਰਾਗਾਂ ਵਿਚ ਲਿਖੀ ਬਾਣੀ ਦਾ ਵੇਰਵਾ ਇਉਂ ਹੈ :

| | | |
|---|---|---|
| ਸ਼ਬਦ | – | ੨੪੬ |
| ਅਸ਼ਟਪਦੀਆਂ | – | ੩੩ |
| ਛੰਤ | – | ੨੮ |

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੨੨ 'ਵਾਰਾਂ' ਹਨ। ਇਹਨਾਂ 'ਚੋਂ ਹੇਠ-ਲਿਖੇ ਰਾਗਾਂ ਵਿਚ ਗੁਰੂ ਰਾਮਦਾਸ ਜੀ ਦੀਆਂ ੮ 'ਵਾਰਾਂ' ਹਨ :

ਸਿਰੀ ਰਾਗ, ਗਉੜੀ, ਬਿਹਾਗੜਾ, ਵਡਹੰਸ,
ਸੋਰਠਿ, ਬਿਲਾਵਲ, ਸਾਰੰਗ, ਕਾਨੜਾ।

ਪਹਿਲੇ ਗੁਰ-ਵਿਅਕਤੀਆਂ ਵਾਂਗ ਸ਼ਬਦ, ਅਸ਼ਟਪਦੀਆਂ ਅਤੇ ਛੰਤਾਂ ਤੋਂ ਇਲਾਵਾ ਗੁਰੂ ਰਾਮਦਾਸ ਜੀ ਨੇ ਭੀ ਹੇਠ-ਲਿਖੀਆਂ ਉਚੇਚੀਆਂ ਬਾਣੀਆਂ ਲਿਖੀਆਂ ਹਨ :

| | | |
|---|---|---|
| (੧) ਸਿਰੀ ਰਾਗ ਵਿਚ | – | ਪਹਰੇ, ੧ ਸ਼ਬਦ |
| | – | ਵਣਜਾਰਾ, ੧ ਸ਼ਬਦ |
| (੨) ਗਉੜੀ ਵਿਚ | – | ਕਰਹਲੇ, ੨ ਸ਼ਬਦ |
| (੩) ਵਡਹੰਸ ਵਿਚ | – | ਘੋੜੀਆਂ, ੨ ਸ਼ਬਦ |
| (੪) ਮਾਰੂ ਵਿਚ | – | ਸੋਲਹੇ, ੨ ਸ਼ਬਦ |

ਗੁਰੂ ਰਾਮਦਾਸ ਜੀ ਦੀਆਂ ਲਿਖੀਆਂ ੮ 'ਵਾਰਾਂ' ਦੀਆਂ ੧੮੩ ਪਉੜੀਆਂ ਹਨ, ਜਿਨ੍ਹਾਂ ਦਾ ਵੇਰਵਾ ਇਉਂ ਹੈ :

| | |
|---|---|
| ਸ੍ਰਿਰੀ ਰਾਗ–੨੧ | ਗਉੜੀ–੨੮ |
| ਬਿਹਾਗੜਾ –੨੧ | ਵਡਹੰਸ–੨੧ |
| ਸੋਰਠਿ –੨੯ | ਬਿਲਾਵਲ–੧੩ |
| ਸਾਰੰਗ –੩੫ | ਕਾਨੜਾ–੧੫ |
| | ਜੋੜ–੧੮੩ |

ਹਰੇਕ ਗੁਰੂ-ਵਿਅਕਤੀ ਨੇ ਬਹੁਤ ਸਾਰੇ 'ਸਲੋਕ' ਭੀ ਲਿਖੇ ਹਨ। ਗੁਰੂ ਅਰਜਨ ਸਾਹਿਬ ਨੇ ਉਹ ਸਲੋਕ 'ਵਾਰਾਂ' ਦੀਆਂ ਪਉੜੀਆਂ ਨਾਲ ਦਰਜ ਕਰ ਦਿੱਤੇ। ਹਰੇਕ ਪਉੜੀ ਦੇ ਨਾਲ ਘੱਟ ਤੋਂ ਘੱਟ ੨ ਸਲੋਕ। ਗੁਰੂ ਰਾਮਦਾਸ ਜੀ ਦੇ ਇਹਨਾਂ ਸਲੋਕਾਂ ਦਾ ਜੋੜ ੧੦੫ ਹੈ। ਜਿਹੜੇ ਸਲੋਕ 'ਵਾਰਾਂ' ਦੀਆਂ ਪਉੜੀਆਂ ਨਾਲ ਦਰਜ ਹੋਣੋਂ ਰਹਿ ਗਏ, ਉਹ ਗੁਰੂ ਗ੍ਰੰਥ ਸਾਹਿਬ ਦੇ ਅਖ਼ੀਰ ਤੇ ਦਰਜ ਹਨ। ਗੁਰੂ ਰਾਮਦਾਸ ਜੀ ਦੇ ਉਹ ਸਲੋਕ ੩੦ ਹਨ। ਰਲਾ ਕੇ ਸਾਰੇ ਸਲੋਕ ੧੩੫ ਹਨ।

ਗੁਰੂ ਰਾਮਦਾਸ ਜੀ ਦੀ ਸਾਰੀ ਬਾਣੀ ਇਸ ਤਰ੍ਹਾਂ ਇਉਂ ਹੋਈ–

| | | | |
|---|---|---|---|
| ਸ਼ਬਦ | – ੨੪੬ | ਅਸ਼ਟਪਦੀਆਂ | – ੩੩ |
| ਛੰਤ | – ੨੮ | ਵਾਰਾਂ ਦੀਆਂ ਪਉੜੀਆਂ | – ੧੮੩ |
| ਸਲੋਕ | – ੧੩੫ | ਪਹਰੇ | – ੧ ਸ਼ਬਦ |
| ਵਣਜਾਰਾ | – ੧ ਸ਼ਬਦ | ਕਰਹਲੇ | – ੨ ਸ਼ਬਦ |
| ਘੋੜੀਆਂ | –੨ ਸ਼ਬਦ | ਸੋਲਹੇ | – ੨ ਸ਼ਬਦ |

ਰਾਗਾਂ ਅਨੁਸਾਰ ਸ਼ਬਦਾਂ, ਅਸ਼ਟਪਦੀਆਂ ਤੇ ਛੰਦਾਂ ਦਾ ਵੇਰਵਾ :

| | ਸ਼ਬਦ | ਅਸ਼ਟਪਦੀਆਂ | ਛੰਤ |
|---|---|---|---|
| ੧. ਸਿਰੀ ਰਾਗ | ੬ | – | ੧ |
| ੨. ਮਾਝ | ੭ | ੧ | – |
| ੩. ਗਉੜੀ | ੩੨ | – | – |
| ੪. ਆਸਾ | ੧੬ (੧+੧੫) | – | ੧੪ |
| ੫. ਗੂਜਰੀ | ੭ | ੧ | – |
| ੬. ਦੇਵ ਗੰਧਾਰੀ | ੬ | – | – |
| ੭. ਬਿਹਾਗੜਾ | ੬ | – | – |
| ੮. ਵਡਹੰਸ | ੩ | ੪ | – |

| | | | |
|---|---|---|---|
| ੯. ਸੋਰਠਿ | ੯ | – | – |
| ੧੦. ਧਨਾਸਰੀ | ੧੩ | – | ੧ |
| ੧੧. ਜੈਤਸਰੀ | ੧੧ | – | – |
| ੧੨. ਟੋਡੀ | ੧ | – | – |
| ੧੩. ਬੈਰਾੜੀ | ੬ | – | – |
| ੧੪. ਤਿਲੰਗ | ੨ | – | – |
| ੧੫. ਸੂਹੀ | ੧੫ | ੨ | ੬ |
| ੧੬. ਬਿਲਾਵਲ | ੭ | ੬ | ੨ |
| ੧੭. ਗੋਂਡ | ੬ | – | – |
| ੧੮. ਰਾਮਕਲੀ | ੬ | – | – |
| ੧੯. ਨਟ ਨਰਾਇਣ | ੯ | ੬ | – |
| ੨੦. ਮਾਲੀ ਗਉੜਾ | ੬ | – | – |
| ੨੧. ਮਾਰੂ | ੮ | – | – |
| ੨੨. ਤੁਖਾਰੀ | – | – | ੪ |
| ੨੩. ਕੇਦਾਰਾ | ੨ | – | – |
| ੨੪. ਭੈਰਉ | ੭ | – | – |
| ੨੫. ਬਸੰਤ | ੭ | ੧ | – |
| ੨੬. ਸਾਰੰਗ | ੧੩ | – | – |
| ੨੭. ਮਲਾਰ | ੯ | – | – |
| ੨੮. ਕਾਨੜਾ | ੧੨ | ੬ | – |
| ੨੯. ਕਲਿਆਨ | ੭ | ੬ | – |
| ੩੦. ਪ੍ਰਭਾਤੀ | ੭ | – | – |
| ਜੋੜ | ੨੪੬ | ੩੩ | ੨੮ |

# ਛੇਵਾਂ ਕਾਂਡ

# ਗੁਰੂ ਰਾਮਦਾਸ ਜੀ ਦੀ ਤਾਲੀਮ

## (ੳ) ਉਹਨਾਂ ਦੀਆਂ ਜੀਵਨ-ਸਾਖੀਆਂ ਵਿਚੋਂ-

### (੧) ਨਿਮ੍ਰਤਾ, ਗ਼ਰੀਬੀ-

ਲੋਕ ਆਮ ਤੌਰ ਤੇ ਕਿਸੇ ਗਉਂ ਦੀ ਖ਼ਾਤਰ ਲੋੜ ਪੈਣ ਤੇ ਦੂਜੇ ਅੱਗੇ ਲਿਫ਼ਦੇ ਹਨ, ਪਰ ਜਦੋਂ ਕਿਸੇ ਮਰਤਬੇ ਉੱਤੇ ਅੱਪੜ ਜਾਂਦੇ ਹਨ, ਤਾਂ ਉਹ ਲਿਫ਼ਣਾ ਉਹਨਾਂ ਨੂੰ ਭੁੱਲ ਜਾਂਦਾ ਹੈ। ਮਨੁੱਖ ਕੋਠੇ ਉਤੇ ਚੜ੍ਹਨ ਲਈ ਪਉੜੀ ਵਲ ਮੂੰਹ ਕਰ ਕੇ ਪਉੜੀ ਦੇ ਇਕ ਇਕ ਡੰਡੇ ਨੂੰ ਹੱਥ ਪਾਈ ਜਾਂਦਾ ਹੈ, ਪਰ ਜਦੋਂ ਅਖ਼ੀਰਲੇ ਡੰਡੇ ਉਤੇ ਪੈਰ ਰੱਖ ਕੇ ਉਹ ਕੋਠੇ ਉਤੇ ਜਾ ਪਹੁੰਚਦਾ ਹੈ, ਤਾਂ ਪਉੜੀ ਵਲ ਉਸ ਦੀ ਪਿੱਠ ਹੋ ਜਾਂਦੀ ਹੈ। ਇਹੀ ਹਾਲ ਇਸ ਦਾ ਹੁੰਦਾ ਹੈ ਰੋਜ਼ਾਨਾ ਜੀਵਨ ਵਿਚ। ਨਿਮ੍ਰਤਾ ਵਲ ਮੂੰਹ ਉਤਨਾ ਚਿਰ, ਜਿਤਨਾ ਚਿਰ ਚੌਧਰ ਨਹੀਂ ਮਿਲੀ। ਚੌਧਰ ਮਿਲਦਿਆਂ ਹੀ ਤੂੰ ਕੌਣ ਤੇ ਮੈਂ ਕੌਣ ? ਜਗਤ ਵਿਚ ਬੜੇ ਹੀ ਵਿਰਲੇ ਹੁੰਦੇ ਹਨ ਜੋ ਮਰਾਤਬੇ ਉਤੇ ਪਹੁੰਚ ਕੇ ਨਿਮ੍ਰਤਾ-ਸੁਭਾਵ ਨਹੀਂ ਛੱਡਦੇ।

ਗੁਰੂ ਰਾਮਦਾਸ ਜੀ ਦੇ ਜੀਵਨ ਵਿਚ ਅਸੀ ਵੇਖ ਆਏ ਹਾਂ ਕਿ ਦੁਨੀਆ ਵਾਲੇ ਸਾਕੋਂ ਗੁਰੂ ਅਮਰਦਾਸ ਜੀ ਦੇ ਜਵਾਈ ਹੁੰਦਿਆਂ ਭੀ ਹੱਦ ਦਰਜੇ ਦੇ ਗ਼ਰੀਬੀ ਸੁਭਾਵ ਨਾਲ ਸਤਿਗੁਰੂ ਜੀ ਦੀ ਦੱਸੀ ਹਰੇਕ ਸੇਵਾ ਕਰਦੇ ਰਹੇ। ਗੁਰੂ ਬਣ ਕੇ ਭੀ ਇਸ ਸੁਭਾਵ ਵਿਚ ਰਤਾ ਭੀ ਫ਼ਰਕ ਨਾ ਪਿਆ। ਸਿੱਖਾਂ ਵਾਸਤੇ ਨਿਮ੍ਰਤਾ ਤੇ ਮਿਠਾਸ ਦੇ

ਪੂਰਨੇ ਸਦਾ ਹੀ ਪਾਂਦੇ ਰਹੇ । ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਇਕ ਵਾਰੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਪੁੱਤਰ ਬਾਬਾ ਸਿਰੀ ਚੰਦ ਜੀ ਬਾਰਠ ਤੋਂ ਇਹਨਾਂ ਦੇ ਦਰਸ਼ਨ ਕਰਨ ਆਏ । ਪਿੰਡ ਬਾਰਠ ਜ਼ਿਲਾ ਗੁਰਦਾਸਪੁਰ ਵਿਚ ਹੈ । ਪਠਾਨਕੋਟ ਤੋਂ ਉਰਲਾ ਰੇਲਵੇ ਸਟੇਸ਼ਨ ਸਰਨਾ ਹੈ, ਸਰਨੇ ਤੋਂ ਪਹਾੜ ਪਾਸੇ ਵਲ ਬਾਰਠ ਪੰਜ ਛੇ ਮੀਲਾਂ ਦੀ ਵਿੱਥ ਉਤੇ ਰਾਵੀ ਦੇ ਕੰਢੇ ਤੇ ਹੈ । ਗੁਰੂ ਰਾਮਦਾਸ ਜੀ ਨੇ ਸੁਣਿਆ ਕਿ ਬਾਬਾ ਜੀ ਆ ਰਹੇ ਹਨ । ਅੱਗੋਂ-ਵਾਢੀ ਲੈਣ ਗਏ । ਬਾਬਾ ਜੀ ਦੀ ਕਾਫ਼ੀ ਲੰਮੀ ਉਮਰ ਹੋ ਚੁਕੀ ਸੀ, ਸੱਤਰ ਸਾਲਾਂ ਤੋਂ ਟੱਪ ਚੁਕੇ ਹੋਏ ਸਨ । ਸਤਿਗੁਰੂ ਜੀ ਨੇ ਆਪਣੀ ਹੱਥੀਂ ਉਹਨਾਂ ਦੀਆਂ ਲੱਤਾਂ ਘੁੱਟੀਆਂ, ਚਰਨ ਦਬਾਏ । ਗੁਰੂ ਰਾਮਦਾਸ ਜੀ ਦੀ ਦਾੜ੍ਹੀ ਬਹੁਤ ਲੰਮੀ ਸੀ । ਬਾਬਾ ਸਿਰੀ ਚੰਦ ਜੀ ਵੇਖ ਕੇ ਮੁਸਕਰਾ ਪਏ, ਅਤੇ ਪੁੱਛਣ ਲੱਗੇ– ਇਹ ਦਾੜ੍ਹੀ ਤੁਸਾਂ ਇਤਨੀ ਲੰਮੀ ਕਿਉਂ ਵਧਾਈ ਹੋਈ ਹੈ ? ਗੁਰੂ ਰਾਮਦਾਸ ਜੀ ਨੇ ਉੱਤਰ ਦਿੱਤਾ ਕਿ ਤੁਹਾਡੇ ਵਰਗੇ ਮਹਾਂ ਪੁਰਖਾਂ ਦੇ ਚਰਨ ਝਾੜਨ ਲਈ । ਇਹ ਆਖ ਕੇ ਸੱਚਮੁੱਚ ਹੀ ਆਪਣੀ ਦਾੜ੍ਹੀ ਨਾਲ ਉਹਨਾਂ ਦੇ ਪੈਰ ਪੂੰਝਣ ਲੱਗ ਪਏ ।

## (੨) ਖਾਲਕੁ ਖਲਕ ਮਹਿ–

ਗੁਰੂ ਕੇ ਲੰਗਰ ਵਿਚ ਇਕ ਸਿੱਖ ਭਾਈ ਹੰਦਾਲ ਸੇਵਾ ਕਰਿਆ ਕਰਦਾ ਸੀ । ਭਾਈ ਹੰਦਾਲ ਜੰਡਿਆਲਾ (ਜ਼ਿਲਾ ਅੰਮ੍ਰਿਤਸਰ) ਦਾ ਰਹਿਣਾ ਵਾਲਾ ਸੀ । ਦਿਨ ਰਾਤ ਲੰਗਰ ਦੀ ਸੇਵਾ ਤੋਂ ਛੁਟ ਇਸ ਦਾ ਹੋਰ ਕੋਈ ਸ਼ੁਗਲ ਨਹੀਂ ਸੀ । ਲੰਗਰ ਦੀ ਸੇਵਾ ਅਤੇ ਲੰਗਰ ਵਿਚ ਆਏ ਸਿੱਖਾਂ ਦੀ ਸੇਵਾ ਵਿਚ ਹੰਦਾਲ ਇਤਨਾ ਮਸਤ ਰਹਿੰਦਾ ਸੀ ਕਿ ਇਸ ਨੂੰ ਸਤਿਗੁਰੂ ਜੀ ਦੇ ਦੀਵਾਨ ਵਿਚ ਜਾਣ ਦੀ ਭੀ ਕਦੇ ਘੱਟ ਹੀ ਵੇਹਲ ਮਿਲਦੀ ਸੀ । ਉਞ ਹੱਥ ਸੇਵਾ ਵਿਚ ਅਤੇ ਸੁਰਤ ਗੁਰ-ਚਰਨਾਂ ਵਿਚ । ਚੰਨ ਚੜ੍ਹਿਆ ਹੋਇਆ ਰੌਸ਼ਨ ਹੋ ਹੀ ਪੈਣਾ ਹੋਇਆ । ਭਾਈ ਹੰਦਾਲ ਦੀ

ਸੋਭਾ ਦੀ ਸੁਗੰਧੀ ਗੁਰੂ ਰਾਮਦਾਸ ਜੀ ਤੱਕ ਭੀ ਜਾ ਅੱਪੜੀ। ਹੰਦਾਲ ਤਾਂ ਕਦੇ ਕਦਾਈਂ ਹੀ ਦੀਵਾਨ ਵਿਚ ਆਉਂਦਾ ਸੀ; ਸਤਿਗੁਰੂ ਜੀ ਆਪ ਹੀ ਇਕ ਦਿਨ ਉਸ ਨੂੰ ਵੇਖਣ ਲਈ ਲੰਗਰ ਵਿਚ ਆ ਗਏ। ਹੰਦਾਲ ਉਸ ਵੇਲੇ ਆਟਾ ਗੁੰਨ ਰਿਹਾ ਸੀ। ਉਸ ਨੂੰ ਪਤਾ ਹੀ ਤਦੋਂ ਲੱਗਾ, ਜਦੋਂ ਸਤਿਗੁਰੂ ਜੀ ਸਿਰ ਉਤੇ ਹੀ ਜਾ ਪਹੁੰਚੇ। ਹੰਦਾਲ ਨੂੰ ਮੌਕਾ ਨਾ ਮਿਲ ਸਕਿਆ ਕਿ ਹੱਥ ਧੋ ਲਏ। ਆਟੇ ਨਾਲ ਲਿੱਬੜੇ ਹੱਥਾਂ ਨਾਲ ਗੁਰੂ-ਚਰਨਾਂ ਉਤੇ ਨਮਸਕਾਰ ਕਰਨ ਵਿਚ ਉਸ ਨੇ ਸਤਿਗੁਰੂ ਦੀ ਨਿਰਾਦਰੀ ਸਮਝੀ। ਲਿੱਬੜੇ ਹੋਏ ਹੱਥ ਹੰਦਾਲ ਨੇ ਪਿੱਠ ਪਿੱਛੇ ਕਰ ਲਏ, ਅਤੇ ਗੋਡਿਆਂ-ਭਾਰ ਹੋ ਕੇ ਉਹ ਸਤਿਗੁਰੂ ਜੀ ਦੇ ਚਰਨਾਂ ਉਤੇ ਢਹਿ ਪਿਆ। ਉਸ ਦਾ ਇਹ ਅਨੋਖੇ ਢੰਗ ਦਾ ਸਤਕਾਰ ਵੇਖ ਕੇ ਗੁਰੂ ਰਾਮਦਾਸ ਜੀ ਹੱਸ ਪਏ। ਹੰਦਾਲ ਦਾ ਉੱਚਾ ਜੀਵਨ ਵੇਖ ਕੇ ਉਸ ਨੂੰ ਸਿੱਖ-ਧਰਮ ਦਾ ਪਰਚਾਰਕ ਮੁਕੱਰਰ ਕਰ ਦਿੱਤੋ ਨੇ। ਪਰਮਾਤਮਾ ਨੂੰ ਬੰਦਿਆਂ ਵਿਚ ਵੇਖਣਾ—ਸਿੱਖ ਧਰਮ ਦਾ ਇਹ ਇਕ ਅੱਤ ਜ਼ਰੂਰੀ ਨਿਯਮ ਹੈ। ਨਿਸ਼ਕਾਮ ਸੇਵਾ ਭੀ ਤਦੋਂ ਹੀ ਕੀਤੀ ਜਾ ਸਕਦੀ ਹੈ, ਜਦੋਂ ਆਪਣੇ ਅੰਦਰ ਵੱਸਦਾ ਅਕਾਲ ਪੁਰਖ ਸਭਨਾਂ ਵਿਚ ਦਿੱਸੇ। ਇਸ ਨਿਸ਼ਾਨੇ ਨੂੰ ਸਾਹਮਣੇ ਰੱਖਣ ਵਾਲਾ ਸੇਵਕ ਹੀ ਧਰਮ ਦਾ ਪਰਚਾਰਕ ਬਣ ਸਕਦਾ ਹੈ। ਧਰਮ ਦੀਆਂ ਨਿਰੀਆਂ ਜ਼ਬਾਨੀ ਜ਼ਬਾਨੀ ਗੱਲਾਂ ਕਿਸੇ ਉਤੇ ਅਸਰ ਨਹੀਂ ਪਾ ਸਕਦੀਆਂ।

### (੩) ਗੁਰੂ ਦਾ ਸਤਕਾਰ—

ਮੂੰਹ ਦੇ ਬੋਲੇ ਹੋਏ ਬੋਲ ਸਹਿਜ ਸੁਭਾਇ ਮਨੁੱਖ ਦੇ ਆਪਣੇ ਜੀਵਨ ਉਤੇ ਅਸਰ ਪਾਈ ਜਾਂਦੇ ਹਨ। ਜਿਹੜਾ ਬੰਦਾ ਝਾਕਾ ਲਾਹ ਕੇ ਆਪਣੇ ਕਿਸੇ ਬਜ਼ੁਰਗ ਨਾਲ ਫਿੱਕੇ ਬੋਲ ਬੋਲਣ ਲੱਗ ਪੈਂਦਾ ਹੈ, ਉਸ ਦੇ ਦਿਲ ਵਿਚੋਂ ਉਸ ਦਾ ਆਦਰ-ਸਤਕਾਰ ਭੀ ਸਹਿਜੇ ਸਹਿਜੇ ਉੱਡਦਾ ਜਾਂਦਾ ਹੈ। ਇਸੇ ਤਰ੍ਹਾਂ ਜੇ ਕਿਸੇ ਦੇ ਕੰਨ ਆਪਣੇ ਕਿਸੇ

ਬਜ਼ੁਰਗ ਬਾਰੇ ਨਿਰਾਦਰੀ ਦੇ ਬਚਨ ਸੁਣਨੇ ਗਿੱਝ ਜਾਣ, ਤਾਂ ਉਸ ਬਜ਼ੁਰਗ ਦਾ ਸਤਕਾਰ ਮਨ ਵਿਚੋਂ ਮਿਟਦਾ ਜਾਂਦਾ ਹੈ।

ਜੇ ਸਿੱਖ ਦੇ ਹਿਰਦੇ ਵਿਚ ਗੁਰੂ ਵਾਸਤੇ ਸਤਕਾਰ ਨਾ ਰਹੇ, ਤਾਂ ਗੁਰੂ ਦੇ ਉਪਦੇਸ਼ ਅਤੇ ਗੁਰੂ ਦੇ ਜੀਵਨ ਤੋਂ ਸਿੱਖ ਕੋਈ ਲਾਭ ਨਹੀਂ ਉਠਾ ਸਕਦਾ। ਕੁਦਰਤ ਦਾ ਇਹ ਇਕ ਅਟੱਲ ਨਿਯਮ ਹੈ। ਗੁਰੂ ਰਾਮਦਾਸ ਜੀ ਦੇ ਜੀਵਨ ਵਿਚੋਂ ਮਿਲੀ ਹੋਈ ਇਹ ਸਿੱਖਿਆ ਸਿੱਖ ਵਾਸਤੇ ਸਦਾ ਚਾਨਣ-ਮੁਨਾਰਾ ਬਣੀ ਰਹੇਗੀ।

ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਇਕ ਮੰਗਤਾ ਫ਼ਕੀਰ ਗੋਇੰਦਵਾਲ ਵਿਚ ਰਹਿੰਦਾ ਸੀ। ਜਦ ਕਦੇ ਉਹ ਆਟਾ ਆਦਿਕ ਮੰਗਣ ਲਈ ਗੁਰੂ-ਦਰ ਤੇ ਆਉਂਦਾ ਸੀ, ਤਾਂ ਸਿੱਖਾਂ ਨੂੰ ਸੁਣਾ ਸੁਣਾ ਕੇ ਸਤਿਗੁਰੂ ਜੀ ਦੀ ਸ਼ਾਨ ਵਿਚ ਕੁਬੋਲ ਬੋਲਦਾ ਸੀ। ਜੇ ਕੋਈ ਸਿੱਖ ਅੱਗੋਂ ਉਸ ਫ਼ਕੀਰ ਨਾਲ ਗਾਲ੍ਹ-ਮੰਦਾ ਹੋਣ ਲੱਗੇ, ਤਾਂ ਗੁਰੂ ਅਮਰਦਾਸ ਜੀ ਵਰਜ ਦਿਆ ਕਰਦੇ ਸਨ। ਆਖ਼ਰ ਖਰ੍ਹਵੇ-ਪਨ ਦਾ ਇਲਾਜ ਖਰ੍ਹਵਾ-ਪਨ ਤਾਂ ਹੈ ਹੀ ਨਹੀਂ। (ਗੁਰੂ) ਰਾਮਦਾਸ ਜੀ ਉਸ ਫ਼ਕੀਰ ਨੂੰ ਬੜੇ ਪਿਆਰ ਨਾਲ ਸਮਝਾਣ ਦਾ ਜਤਨ ਕਰਦੇ ਰਹੇ, ਪਰ ਉਹ ਫਿਰ ਭੀ ਨਾ ਟਲਿਆ। ਟਲਦਾ ਭੀ ਕਿਵੇਂ? ਗੁਰੂ ਅਮਰਦਾਸ ਜੀ ਦੇ ਲੰਗਰ ਦੀ ਮਰਯਾਦਾ ਤੋਂ ਖਿੱਝੇ ਹੋਏ ਜਾਤ-ਅਭਿਮਾਨੀਆਂ ਦੀ ਚੁੱਕਣਾ ਸੀ। ਇਕ ਦਿਨ ਗੁਰੂ ਅਮਰਦਾਸ ਜੀ ਨੇ (ਗੁਰੂ) ਰਾਮਦਾਸ ਜੀ ਨੂੰ ਸੋਨੇ ਦੇ ਦੋ ਕੜੇ ਦਿੱਤੇ। (ਗੁਰੂ) ਰਾਮਦਾਸ ਜੀ ਇਕ ਕੜਾ ਉਸ ਫ਼ਕੀਰ ਨੂੰ ਦੇ ਆਏ ਅਤੇ ਉਸ ਨੂੰ ਸਮਝਾ ਦਿੱਤੋ ਨੇ ਕਿ ਮਹਾਂ ਪੁਰਖਾਂ ਦੀ ਨਿੰਦਿਆ ਨਹੀਂ ਕਰਨੀ ਚਾਹੀਦੀ। ਫ਼ਕੀਰ ਦੋ ਚਾਰ ਦਿਨਾਂ ਲਈ ਕੁਬੋਲਾਂ ਤੋਂ ਹਟਿਆ ਰਿਹਾ। ਪਰ ਤੱਪੇ ਅਤੇ ਉਸ ਦੇ ਸਾਥੀ ਬ੍ਰਾਹਮਣਾਂ ਦੀ ਚੁੱਕ ਵਿਚ ਆ ਕੇ ਫਿਰ ਉਹੀ ਰਵੱਈਆ ਫੜ ਲਇਓ ਸੁ। (ਗੁਰੂ) ਰਾਮਦਾਸ ਜੀ ਨੇ ਦੂਜਾ ਕੜਾ ਭੀ ਉਸ ਨੂੰ ਦੇ ਦਿੱਤਾ ਅਤੇ ਉਹ ਪੰਜ ਸੱਤ ਦਿਨ ਚੁੱਪ ਰਿਹਾ। ਫਿਰ

ਉਹੀ ਦੁਰਬਚਨ। ਗੁਰੂ ਰਾਮਦਾਸ ਜੀ ਫਿਰ ਉਸ ਨੂੰ ਕੁਝ ਹੋਰ ਮਾਇਆ ਦੇ ਕੇ ਖਰ੍ਹਵੇ ਬੋਲਾਂ ਤੋਂ ਰੋਕਣ ਲੱਗੇ। ਗੁਰੂ ਅਮਰਦਾਸ ਜੀ ਨੂੰ ਪਤਾ ਲੱਗਾ ਤਾਂ ਉਹਨਾਂ ਸਮਝਾਇਆ ਕਿ ਪੈਰਾਂ ਹੇਠ ਰੁਲਦੇ ਬੰਦਿਆਂ ਵਿਚ ਮਨੁੱਖਤਾ ਦਾ ਅਹਿਸਾਸ ਪੈਦਾ ਕਰਨ ਲਈ ਅਸਾਂ ਲੰਗਰ ਦੀ ਮਰਯਾਦਾ ਜ਼ਰੂਰ ਜਾਰੀ ਰੱਖਣੀ ਹੈ। ਉੱਚ-ਜਾਤੀ ਵਾਲਿਆਂ ਨੇ ਭੀ ਆਪਣੀ ਹਰਦੀ ਬਾਜ਼ੀ ਵੇਖ ਕੇ ਜ਼ੋਰ ਲਾਣਾ ਹੈ, ਅਤੇ ਇਸ ਭੁੱਲੜ ਮੰਗਤੇ ਵਰਗੇ ਕਈ ਬੰਦੇ ਪ੍ਰੇਰਨੇ ਹਨ ਜੋ ਸਾਨੂੰ ਖਰ੍ਹਵੇ ਬੋਲ ਬੋਲਣ। ਪਰ ਸਾਡਾ ਵਿਗਾੜ ਕਰਨ ਦੇ ਥਾਂ, ਇਹ ਫ਼ਕੀਰ ਸਾਡੀ ਸਹਾਇਤਾ ਕਰ ਰਿਹਾ ਹੈ, ਸਾਨੂੰ ਜਾਚ ਸਿਖਾ ਰਿਹਾ ਹੈ ਕਿ ਅਸੀ ਹੱਸਦੇ-ਮੱਥੇ ਖਰ੍ਹਵਾ-ਪਨ ਸਹਾਰੀਏ ਅਤੇ ਖਿੱਝ ਤੋਂ ਬਚੇ ਰਹੀਏ।

## ਬ੍ਰਾਹਮਣ ਦੇ ਰਸੂਖ਼ ਉਤੇ ਕਾਰੀ ਚੋਟ–

ਹਰੇਕ ਹਿੰਦੂ-ਘਰਾਣੇ ਦੇ ਸਧਾਰਨ ਰੋਜ਼ਾਨਾ ਜੀਵਨ ਵਿਚ ਕਈ ਐਸੇ ਸਮੇ ਆਉਂਦੇ ਹਨ, ਜਦੋਂ ਬ੍ਰਾਹਮਣ ਦੀ ਸੇਵਾ-ਪੂਜਾ ਤੋਂ ਬਿਨਾ ਸਰ ਨਹੀਂ ਆਉਂਦੀ। ਸ਼ਾਸਤ੍ਰਾਂ ਦੀ ਦੱਸੀ ਮਰਯਾਦਾ ਅਨੁਸਾਰ ਉਹਨਾਂ ਸਮਿਆਂ ਤੇ ਘਰਾਣੇ ਦੇ ਬ੍ਰਾਹਮਣ ਨੇ ਆ ਕੇ ਹੀ ਭਾਈਚਾਰਕ ਰਸਮਾਂ ਸਿਰੇ ਚੜ੍ਹਾਣੀਆਂ ਹੁੰਦੀਆਂ ਹਨ। ਅਜਿਹੇ ਮੋਟੇ ਉੱਘੇ ਚਾਰ ਸਮੇ ਆਉਂਦੇ ਹਨ–

੧. ਘਰ ਵਿਚ ਬੱਚੇ ਬੱਚੀ ਦਾ ਜੰਮਣਾ।
੨. ਜਨੇਊ।
੩. ਵਿਆਹ।
੪. ਮਿਰਤਕ ਸੰਸਕਾਰ––ਪਿੰਡ ਭਰਾਣੇ, ਕਿਰਿਆ, ਫੁੱਲ ਹਰਿਦੁਆਰ ਤਾਰਨੇ ਆਦਿਕ।

(੧) ਜਦੋਂ ਕਿਸੇ ਹਿੰਦੂ-ਘਰ ਵਿਚ ਕੋਈ ਬਾਲ ਜੰਮੇ, ਤਾਂ ੧੩ ਦਿਨਾਂ ਲਈ ਘਰ ਵਿਚ 'ਸੂਤਕ' ਦੀ ਅਪਵਿੱਤਰਤਾ ਹੋ ਜਾਂਦੀ ਹੈ।

ਤੇਰ੍ਹਵੇਂ ਦਿਨ ਪ੍ਰਸੂਤਾ ਇਸਤ੍ਰੀ ਚੌਕੇ ਚੜ੍ਹਦੀ ਹੈ, ਉਸ ਦਿਨ ਜ਼ਰੂਰੀ ਹੈ ਕਿ ਘਰ ਦੇ ਬ੍ਰਾਹਮਣ ਜਾਂ ਬ੍ਰਾਹਮਣੀ ਨੂੰ ਭੋਜਨ ਖੁਆਇਆ ਜਾਏ।

(੨) ਕੁਦਰਤੀ ਜਨਮ ਤੋਂ ਇਲਾਵਾ ਹਰੇਕ ਹਿੰਦੂ ਨੂੰ ਖ਼ਾਸ ਉਮਰੇ ਧਾਰਮਿਕ ਮੰਡਲ ਵਿਚ ਭੀ ਜਨਮ ਲੈਣਾ ਪੈਂਦਾ ਹੈ, ਜਨੇਊ ਪਾਣਾ ਪੈਂਦਾ ਹੈ। ਇਹ ਜਨੇਊ ਦੀ ਮਰਯਾਦਾ ਬ੍ਰਾਹਮਣ, ਖੱਤ੍ਰੀ ਅਤੇ ਵੈਸ਼ ਵਾਸਤੇ ਜ਼ਰੂਰੀ ਹੈ। ਸ਼ੂਦਰ ਨੂੰ ਜਨੇਊ ਪਾਣ ਦਾ ਅਧਿਕਾਰ ਨਹੀਂ ਹੈ। ਜਨੇਊ ਪਾਣ ਸਮੇ ਘਰ ਦੇ ਪ੍ਰੋਹਤ ਦੀ ਸੇਵਾ-ਪੂਜਾ ਜ਼ਰੂਰੀ ਹੈ, ਉਹੀ ਜਨੇਊ ਪਵਾ ਸਕਦਾ ਹੈ।

(੩) ਵਿਆਹ ਦੀ ਮਰਯਾਦਾ ਭੀ ਬ੍ਰਾਹਮਣ ਦੇ ਵਸੀਲੇ ਤੋਂ ਬਿਨਾ ਹਿੰਦੂ-ਘਰਾਂ ਵਿਚ ਕੀਤੀ ਨਹੀਂ ਜਾ ਸਕਦੀ।

(੪) ਮਿਰਤਕ ਸੰਸਕਾਰ--ਜਦੋਂ ਕੋਈ ਹਿੰਦੂ-ਪ੍ਰਾਣੀ ਮਰਦਾ ਹੈ, ਤਾਂ ਉਸ ਦੇ ਸਰੀਰ ਦਾ ਸਸਕਾਰ, ਦਸੀਂ ਦਿਨੀਂ ਕਿਰਿਆ, ਉਸ ਦੇ ਫੁੱਲ ਹਰਿਦੁਆਰ ਗੰਗਾ ਵਿਚ ਪਾਣੇ—ਇਹ ਕੋਈ ਭੀ ਮਰਯਾਦਾ ਬ੍ਰਾਹਮਣ ਦੀ ਸਹਾਇਤਾ ਤੋਂ ਬਿਨਾ ਨਹੀਂ ਹੋ ਸਕਦੀ।

ਜੇ ਕੋਈ ਹਿੰਦੂ ਇਹਨਾਂ ਵਿਚੋਂ ਕਿਸੇ ਮਰਯਾਦਾ ਦਾ ਉਲੰਘਣ ਕਰ ਬਹੇ, ਤਾਂ ਉਸ ਨੂੰ ਤੁਰਤ ਬਰਾਦਰੀ ਨਾਲੋਂ ਨਿਖੇੜ ਦਿੱਤਾ ਜਾਂਦਾ ਹੈ, ਉਸ ਨਾਲ ਖਾਣ-ਪੀਣ ਦੀ ਵਰਤੋਂ ਬੰਦ ਕਰ ਦਿੱਤੀ ਜਾਂਦੀ ਹੈ, ਮਰਨੇ-ਪਰਨੇ ਤੇ ਕੋਈ ਹਿੰਦੂ ਭਰਾ ਉਸ ਨਾਲ ਭਾਈਚਾਰਕ ਸਾਂਝ ਨਹੀਂ ਰੱਖ ਸਕੇਗਾ। ਇਹਨਾਂ ਬੰਦਸ਼ਾਂ ਦੇ ਆਸਰੇ ਹੀ ਤਾਂ ਹਿੰਦੂ-ਕੌਮ ਦੇ ਸਿਰੋਂ ਬ੍ਰਾਹਮਣ ਦੀ ਬੇ-ਫ਼ਿਕਰ ਰੋਜ਼ੀ ਬਣੀ ਰਹਿੰਦੀ ਹੈ।

ਗੁਰੂ ਨਾਨਕ ਦੇਵ ਜੀ ਨੇ ਹਿੰਦੂ-ਜਨਤਾ ਦੇ ਮੋਢਿਆਂ ਤੋਂ ਗ਼ੁਲਾਮੀ ਦਾ ਇਹ ਜੂਲਾ ਉਤਾਰਨਾ ਸ਼ੁਰੂ ਕਰ ਦਿੱਤਾ। ਜਦੋਂ ਮਾਪਿਆਂ ਨੇ ਉਹਨਾਂ ਨੂੰ ਜਨੇਊ ਪਵਾਣ ਦੀ ਕੋਸ਼ਸ ਕੀਤੀ, ਸਤਿਗੁਰੂ ਜੀ ਨੇ ਇਨਕਾਰ ਕਰ ਦਿੱਤਾ। 'ਸੂਤਕ' ਦੇ ਭਰਮ-ਜਾਲ ਨੂੰ ਭੀ ਖੁਲ੍ਹੇ ਲਫ਼ਜ਼ਾਂ ਵਿਚ ਤੋੜਿਆ ਕਿ ਜੇ ਜੰਮਣ ਮਰਨ ਦੇ ਵਹਿਮ ਕੀਤੇ ਗਏ, ਤਾਂ ਹਰੇਕ

ਘਰ ਵਿਚ ਹਰ ਵੇਲੇ ਹੀ ਸੂਤਕ ਪਿਆ ਰਹਿੰਦਾ ਹੈ, ਕਿਉਂਕਿ ਹੋਰ ਤਾਂ ਹੋਰ, ਹਰ ਵੇਲੇ ਦੀ ਵਰਤਣ ਵਾਲੀ ਸ਼ੈ ਪਾਣੀ ਵਿਚ ਹੀ ਅਨੇਕਾਂ ਜੀਅ ਜੰਤ ਹਨ।

ਮਿਰਤਕ ਸੰਸਕਾਰ ਦੀਆਂ ਬੰਦਸ਼ਾਂ ਵਲੋਂ ਗੁਰੂ ਅਮਰਦਾਸ ਜੀ ਨੇ ਸਿੱਖਾਂ ਨੂੰ ਅਜ਼ਾਦ ਕਰ ਦਿੱਤਾ, ਅਤੇ ਆਖਿਆ ਕਿ ਮਰਦੇ ਪ੍ਰਾਣੀ ਦੀ ਤਲੀ ਉਤੇ ਦੀਵਾ ਜਗਾਣਾ, ਪਿੰਡ ਭਰਾਣੇ, ਕਿਰਿਆ ਕਰਨੀ, ਉਸ ਦੇ ਫੁੱਲ ਹਰਿਦੁਆਰ ਲੈ ਜਾਣੇ-ਅਜਿਹੀ ਕਿਸੇ ਮਰਯਾਦਾ ਦੀ ਸਿੱਖ ਨੂੰ ਲੋੜ ਨਹੀਂ ਹੈ। ਸਤਸੰਗ ਕਰੋ, ਬਾਣੀ ਪੜ੍ਹੋ ਅਤੇ ਪ੍ਰਭੂ-ਚਰਨਾਂ ਵਿਚ ਅਰਦਾਸ ਕਰੋ। ਕਿਸੇ ਖ਼ਾਸ ਸ਼੍ਰੇਣੀ ਦੇ ਮਨੁੱਖ ਦਾ ਕੋਈ ਠੇਕਾ ਨਹੀਂ ਹੈ, ਹਰੇਕ ਸਿੱਖ ਆਪ ਹੀ ਇਹ ਸਾਰੇ ਉੱਦਮ ਕਰ ਸਕਦਾ ਹੈ।

ਵਿਆਹ ਵੇਲੇ ਦੀ ਬ੍ਰਾਹਮਣ ਦੀ ਮੁਥਾਜੀ ਗੁਰੂ ਰਾਮਦਾਸ ਜੀ ਨੇ ਦੂਰ ਕਰ ਦਿੱਤੀ। ਵਿਆਹ ਵੇਲੇ ਜਿਹੜੀਆਂ ਚਾਰ ਲਾਵਾਂ ਵੇਦੀ ਗੱਡ ਕੇ ਬ੍ਰਾਹਮਣ ਆ ਕੇ ਕਰਾਂਦਾ ਸੀ ਅਤੇ ਵੇਦ-ਮੰਤ੍ਰ ਆਦਿਕ ਪੜ੍ਹਦਾ ਸੀ, ਉਹ ਚਾਰ ਲਾਵਾਂ ਪੜ੍ਹਨ ਦਾ ਅਧਿਕਾਰ ਗੁਰੂ ਰਾਮਦਾਸ ਜੀ ਨੇ ਹਰੇਕ ਸਿੱਖ ਨੂੰ ਦੇ ਦਿੱਤਾ। ਸੂਹੀ ਰਾਗ ਵਿਚ ਉਹਨਾਂ ਇਕ 'ਛੰਤ' ਚਾਰ ਪਉੜੀਆਂ ਵਾਲਾ ਲਿਖ ਦਿੱਤਾ, ਜੋ ਵਿਆਹਾਂ ਸਮੇ ਸਿੱਖ ਪੜ੍ਹਦੇ ਹਨ, ਅਤੇ ਕਿਸੇ ਗੱਲੋਂ ਬ੍ਰਾਹਮਣ ਦੇ ਮੁਥਾਜ ਨਹੀਂ ਰਹਿੰਦੇ।

ਇਸ ਤਰ੍ਹਾਂ ਸਹਿਜੇ ਸਹਿਜੇ ਸਿੱਖ-ਜਨਤਾ ਬ੍ਰਾਹਮਣ ਦੇ ਜੂਲੇ ਹੇਠੋਂ ਨਿਕਲਦੀ ਗਈ, ਅਤੇ ਸਿੱਖ-ਧਰਮ ਹਿੰਦੂ ਰਸਮਾਂ-ਰੀਤਾਂ ਤੋਂ ਵੱਖਰਾ ਹੁੰਦਾ ਗਿਆ।

# ਗੁਰੂ ਰਾਮਦਾਸ ਜੀ ਤੇ ਅੰਮ੍ਰਿਤਸਰ

{ਵਲੋਂ : ਪ੍ਰੋ: ਪ੍ਰਕਾਸ਼ ਸਿੰਘ,ਇਨਚਾਰਜ, ਸਿੱਖ ਇਤਿਹਾਸ ਖੋਜ ਵਿਭਾਗ, ਖ਼ਾਲਸਾ ਕਾਲਜ, ਅੰਮ੍ਰਿਤਸਰ}

ਸ੍ਰੀ ਗੁਰੂ ਰਾਮਦਾਸ ਜੀ ਜਿਥੇ ਪੂਰਨ ਮਨੁੱਖ, ਮਹਾਨ ਪਵਿੱਤਰ ਆਤਮਾ, ਅਰਸ਼ੀ ਢਾਡੀ ਤੇ ਉੱਚ-ਕੋਟੀ ਦੇ ਕਮਾਲ ਦੇ ਕਵੀ ਸਨ ਉਥੇ ਨਾਲ ਹੀ ਇਕ ਬਹੁਤ ਵੱਡੇ ਸਮਾਜਕ ਉਸਰਈਏ ਵੀ ਸਨ। ਸਤਿਗੁਰੂ ਨਾਨਕ ਦੇਵ ਜੀ ਦੇ ਦਰਸਾਏ ਹੋਏ ਮਾਰਗ ਤੇ ਚਲਦੇ ਹੋਏ ਆਪ ਨੇ ਕਈ ਪੱਖੋਂ ਸਮਾਜਕ ਪਰੀਵਰਤਨ ਲਿਆਂਦੇ । ਸ੍ਰੀ ਗੁਰੂ ਅਮਰਦਾਸ ਜੀ ਦੇ ਹੁਕਮ ਅਨੁਸਾਰ ਆਪ ਨੇ ਅੰਮ੍ਰਿਤਸਰ ਦੀ ਨੀਂਹ ਰੱਖੀ ਤੇ ਆਪਣੀ ਨਿਗਰਾਨੀ ਹੇਠ ਇਸ ਦੀ ਉਸਾਰੀ ਕੀਤੀ। ਅੰਮ੍ਰਿਤਸਰ ਸ੍ਰੀ ਗੁਰੂ ਰਾਮਦਾਸ ਜੀ ਦੀ ਅਮਰ ਯਾਦਗਾਰ ਹੈ । ਅੰਮ੍ਰਿਤਸਰ ਦਾ ਭਾਵ ਹੈ ਅੰਮ੍ਰਿਤ-ਸਰੋਵਰ–ਪਵਿੱਤਰ ਸਰੋਵਰ, ਜਿਸ ਵਿਚਕਾਰ ਦਰਬਾਰ ਸਾਹਿਬ ਸੁਸ਼ੋਭਤ ਹੈ ।

ਪੰਜਾਬ ਨੂੰ ਸਿੱਖ ਗੁਰੂ ਸਾਹਿਬਾਂ ਨੇ ਨਿਵਾਜਿਆ ਤੇ ਮਾਣ ਬਖ਼ਸ਼ਿਆ । ਇਥੇ ਸਤਿਗੁਰੂ ਸਾਹਿਬਾਂ ਦੇ ਵਸਾਏ ਹੋਏ ਕਈ ਸ਼ਹਿਰ ਉਨ੍ਹਾਂ ਦੀ ਪਵਿੱਤਰ ਯਾਦ ਤਾਜ਼ਾ ਕਰਦੇ ਹੋਏ, ਸਾਨੂੰ ਮਿੱਠੇ ਮਿੱਠੇ ਸੁਨੇਹੇ ਪਏ ਦਿੰਦੇ ਹਨ। ਧਰਮ ਦੇ ਪਰਚਾਰ ਲਈ, ਸਾਂਝੇ ਪਿਆਰ ਲਈ, ਵਣਜ-ਵਪਾਰ ਲਈ ਤੇ ਸਮਾਜਕ ਸੁਧਾਰ ਲਈ ਗੁਰੂ ਸਾਹਿਬਾਂ ਨੇ ਕਈ ਨਗਰ ਵਸਾਏ । ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ (ਰਾਵੀ) ਵਸਾਇਆ । ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ ਨੂੰ ਭਾਗ ਲਾਏ। ਗੁਰੂ ਅਮਰਦਾਸ ਜੀ ਨੇ ਬਾਉਲੀ ਲਵਾ ਕੇ ਗੋਇੰਦਵਾਲ

ਸਾਹਿਬ ਅਬਾਦ ਕੀਤਾ। ਗੁਰੂ ਰਾਮਦਾਸ ਜੀ ਨੇ ਜੰਗਲ ਵਿਚ ਮੰਗਲ ਲਾ ਕੇ ਅੰਮ੍ਰਿਤਸਰ ਦੀ ਨੀਂਹ ਰੱਖੀ।

ਕਿਤਨੇ ਭਾਵ-ਪੂਰਤ ਹਨ ਪ੍ਰੋ: ਪੂਰਨ ਸਿੰਘ ਦੇ ਇਹ ਸ਼ਬਦ :

ਇਹ ਗੁਰਾਂ ਵਾਲੀ ਧਰਤੀ ਹੈ,
ਇਥੇ 'ਸੱਚਾ ਦਰਬਾਰ' ਹੈ,
ਇਥੇ ਦਿਲ ਪਿਆ ਝੁਕਦਾ,
ਸਿਰ ਪਿਆ ਨਿਵਦਾ।

ਪੰਜਾਬ ਸੱਚ ਮੁੱਚ 'ਗੁਰਾਂ ਵਾਲੀ ਧਰਤੀ' ਹੈ। ਉਂਜ ਤਾਂ 'ਪੰਜਾਬ ਸਾਰਾ ਜੀਂਦਾ ਗੁਰੂ ਦੇ ਨਾਮ ਤੇ' ਹੀ ਪਿਆ ਹੈ, ਇਥੇ ਚੱਪੇ ਚੱਪੇ ਤੇ ਗੁਰਾਂ ਦੀ ਮੁਹਰ ਹੈ, ਪਰ ਸ਼ਾਇਦ ਸਤਿਗੁਰਾਂ ਦੀ ਸਭ ਤੋਂ ਵੱਡੀ ਛਾਪ, ਜੋ ਪੰਜਾਬ ਤੇ ਲੱਗੀ ਹੋਈ ਹੈ, ਉਹ ਹੈ 'ਸੱਚਾ ਦਰਬਾਰ'।

ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਤਿਗੁਰਾਂ ਦੀ ਅਮਰ ਯਾਦਗਾਰ ਹੈ, ਜਿਥੇ ਗੁਰੂ ਦੇ ਸ਼ਬਦ ਦਾ ਪ੍ਰਕਾਸ਼ ਹੈ, ਜਿਥੇ ਦਿਨ ਰਾਤ ਗੁਰੂ ਦੇ ਨਾਮ ਦਾ ਪਰਵਾਹ ਪਿਆ ਚਲਦਾ ਹੈ।

ਸਿੱਖ ਧਰਮ ਦਾ ਕੇਂਦਰ ਹੋਣ ਕਰਕੇ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ, ਦੀ ਧਾਰਮਕ ਮਹੱਤਤਾ ਤੇ ਇਤਿਹਾਸਕ ਵਿਸ਼ੇਸ਼ਤਾ ਤਾਂ ਸਰਬੋਤਮ ਹੈ ਹੀ, ਇਸ਼ ਪਵਿੱਤਰ ਅਸਥਾਨ ਦੀ ਕਲਾ ਦੀ ਪ੍ਰਭਤਾ, ਇਮਾਰਤ-ਸਾਜ਼ੀ ਤੇ ਸੁੰਦਰਤਾ ਦੀ ਖਿੱਚ ਭੀ ਕੋਈ ਘਟ ਸ੍ਰੇਸ਼ਟ ਨਹੀਂ। ਇਹ ਧਰਮ-ਅਸਥਾਨ ਸਿੱਖਾਂ ਦਾ ਹਰ ਪੱਖੋਂ ਕੇਂਦਰ ਹੋਣ ਦੇ ਨਾਲ ਨਾਲ ਸਿੱਖ ਸੱਭਿਅਤਾ ਤੇ ਕਲਾ ਦੀ ਜੀਉਂਦੀ-ਜਾਗਦੀ ਤਸਵੀਰ ਵੀ ਹੈ।

ਸ੍ਰੀ ਦਰਬਾਰ ਸਾਹਿਬ ਦੀ ਕਲਾ ਦੀ ਸ਼ਲਾਘਾ ਅੱਜ ਭਾਰਤੀਆਂ ਨਾਲੋਂ ਵੀ ਵਧੇਰੇ ਦੁਨੀਆ ਦੇ ਕਲਾਕਾਰ-ਉਸਰਈਏ ਕਰ ਰਹੇ ਹਨ। ਨਾਮ ਦੇ ਚਲ ਰਹੇ ਪਰਵਾਹ ਦੇ ਤੌਰ ਤੇ ਇਥੇ ਕੇਵਲ ਰੂਹਾਨੀਅਤ ਹੀ

ਰੂਪਮਾਨ ਨਹੀਂ ਹੋ ਰਹੀ, ਸਗੋਂ ਕੀਰਤਨ ਦੇ ਰੂਪ ਵਿਚ ਨਿਰਮਲ ਸੰਗੀਤ ਤੇ ਗੁਰਬਾਣੀ ਦੀ ਸ਼ਕਲ ਵਿਚ ਰੱਬੀ-ਕਵਿਤਾ ਪ੍ਰਕਾਸ਼ਮਾਨ ਹੋ ਰਹੇ ਹਨ। ਇਨ੍ਹਾਂ ਸਰਬੋਤਮ ਗੁਣਾਂ ਤੇ ਸੂਖਮ ਹੁਨਰਾਂ ਦੀ ਗੌਰਵਤਾ ਕਾਰਨ ਹੀ ਦਰਬਾਰ ਸਾਹਿਬ ਦਾ, ਹਰ ਸ਼ਰਧਾਲੂ ਯਾਤਰੂ ਤੇ ਹੀ ਨਹੀਂ ਸਗੋਂ ਹਰ ਪ੍ਰਕਾਰ ਦੇ ਦਰਸ਼ਕ ਤੇ ਭਰਪੂਰ ਅਸਰ ਪੈਂਦਾ ਹੈ। ਅੱਜ ਹਰ ਸਿੱਖ ਤੇ ਗ਼ੈਰ-ਸਿੱਖ ਦਰਸ਼ਕ, ਜੋ ਇਕ ਵੇਰ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰ ਕੇ ਪਰਤਦਾ ਹੈ, ਉਹ ਪਰਭਾਵਤ ਹੋਏ ਬਿਨਾਂ ਨਹੀਂ ਰਹਿੰਦਾ। ਇਹ ਧਰਮ-ਕੇਂਦਰ ਜਿਥੇ ਮਨੁੱਖ ਦੀ ਆਤਮਾ ਨੂੰ ਹੁਲਾਸ ਤੇ ਵਿਗਾਸ ਦੇਂਦਾ ਹੈ ਉਥੇ ਸਮਾਜ-ਸੇਵਾ ਦਾ ਅਵਸਰ ਪਰਦਾਨ ਕਰਦਾ ਹੈ ਤੇ ਕਲਾ ਤੇ ਸੁੰਦਰਤਾ ਲਈ ਨਵੀਂ ਪਰੇਰਨਾ ਵੀ। ਸ਼ਾਇਦ ਤਾਹੀਓਂ ਸਿੱਖਾਂ ਦੀ ਨਿਤ ਦੀ ਅਰਦਾਸ ਦਾ ਇਕ ਅਨਿਖੜਵਾਂ ਅੰਗ ਹੈ ਇਹ ਮੰਗ : "ਸ੍ਰੀ ਅੰਮ੍ਰਿਤਸਰ ਜੀ ਕੇ ਦਰਸ਼ਨ-ਇਸ਼ਨਾਨ", ਇਥੇ ਭਗਤੀ ਤੇ ਸੇਵਾ ਦਾ ਸੁਮੇਲ ਹੈ, ਇਥੇ ਗੁਰਬਾਣੀ ਦੇ ਪਾਠ ਤੇ ਕੀਰਤਨ ਦੇ ਸੋਮੇ ਸਦਾ ਚਲਦੇ ਰਹਿੰਦੇ ਹਨ। ਸਿਖੀ ਦੇ ਇਸ ਮਹਾਨ ਤੀਰਥ ਤੇ ਸ਼ਭ ਤੋਂ ਵੱਡੇ ਕੇਂਦਰ ਦੀ ਨੀਂਹ ਰਖਣ ਦਾ ਮਾਣ ਗੁਰੂ ਰਾਮਦਾਸ ਜੀ ਨੂੰ ਪ੍ਰਾਪਤ ਹੋਇਆ।

## ਕਦੇ ਇਥੇ ਘਣਾ ਜੰਗਲ ਸੀ—

ਉਹ ਧਰਤੀ, ਜਿਥੇ ਅੱਜ ਕੱਲ੍ਹ ਦਰਬਾਰ ਸਾਹਿਬ ਸੋਭਨੀਯ ਹੈ ਤੇ ਜਿਥੇ ਅੰਮ੍ਰਿਤਸਰ ਦਾ ਮਸ਼ਹੂਰ ਨਗਰ ਵਸਿਆ ਹੋਇਆ ਹੈ, ਪੁਰਾਣਿਆਂ ਸਮਿਆਂ ਵਿਚ ਇਕ ਸੰਘਣਾ ਜੰਗਲ ਸੀ। ਆਵਾਜਾਈ ਤੋਂ ਦੁਰਾਡੇ ਇਕ ਕੁਦਰਤੀ ਇਕਾਂਤ ਵਾਲਾ ਅਸਥਾਨ ਸੀ। ਇਸ ਜੰਗਲ ਵਿਚ ਜੰਗਲੀ ਦਰੱਖ਼ਤਾਂ ਤੋਂ ਇਲਾਵਾ ਬੇਰੀਆਂ ਤੇ ਅੰਬ ਬਹੁਤ ਸਨ। ਇਹਨਾਂ ਦਰੱਖ਼ਤਾਂ ਵਿਚਕਾਰ ਇਕ ਕੁਦਰਤੀ ਛੱਪੜ ਸੀ, ਜਿਥੇ ਕਦੇ ਕਦਾਈਂ ਰੱਬ ਦੇ ਪਿਆਰੇ, ਜੰਗਲ ਵਿਚੋਂ ਲੰਘਦੇ ਆ ਟਿਕਦੇ

ਤੇ ਪਰਮਾਤਮਾ ਦੇ ਸਿਮਰਨ ਵਿਚ ਜੁੜੇ ਰਹਿੰਦੇ।

ਡਾ: ਹਰੀ ਰਾਮ ਗੁਪਤਾ ਅਨੁਸਾਰ ਸਿਕੰਦਰ ਦੇ ਹਮਲੇ ਸਮੇ ਇਸ ਧਰਤੀ ਤੇ ਇਕ ਨਿੱਕਾ ਜਿਹਾ ਕਿਲ੍ਹਾ ਬਣ ਚੁਕਾ ਸੀ,* ਜੋ ਕਿ ਬਾਅਦ ਵਿਚ ਵਰਤੋਂ ਵਿਚ ਨਾ ਆਣ ਕਰਕੇ ਢਹਿ-ਢੇਰੀ ਹੋ ਗਿਆ। ਪਰ ਸਮਾ ਬੀਤ ਜਾਣ ਤੇ ਸਿੱਖ ਧਰਮ ਦੇ ਵਿਕਾਸ ਦੇ ਨਾਲ ਇਹ ਅਸਥਾਨ, ਉਜਾਗਰ ਹੋਇਆ। ਇਤਿਹਾਸ ਦੇ ਪੰਨਿਆਂ ਤੇ ਇਸ ਦਾ ਜ਼ਿਕਰ ਹੋਣ ਲੱਗਾ। ਇਸ ਦਾ ਪੰਜਾਬ ਦੇ ਇਤਿਹਾਸ ਵਿਚ ਵਿਸ਼ੇਸ਼ ਥਾਂ ਰਿਹਾ ਹੈ। ਇਸ ਵਿਚ ਕੋਈ ਅਤ-ਕੱਥਨੀ ਨਹੀਂ ਹੋਵੇਗੀ ਕਿ ਅੱਧਾ ਸਿੱਖ ਇਤਿਹਾਸ ਅੰਮ੍ਰਿਤਸਰ ਜਾਂ ਇਸ ਦੇ ਦੁਆਲੇ ਘੁੰਮਦਾ ਇਤਿਹਾਸ ਹੈ। ਵਾਹਗੇ ਵਲੋਂ ਭਾਰਤ-ਪਾਕਿਸਤਾਨ ਦੀ ਸਰਹੱਦ ਦੇ ਨੇੜੇ ਹੋਣ ਕਰਕੇ ਇਸ ਦੀ ਅਹਿਮੀਅਤ ਹੋਰ ਵੀ ਵਧ ਗਈ ਹੈ ਤੇ ਭਾਰਤ ਦੇ ਇਤਿਹਾਸ ਵਿਚ ਨਹੀਂ, ਸਗੋਂ ੧੯੬੫ ਦੇ ਪਾਕਿਸਤਾਨ ਦੇ ਹਮਲੇ ਪਿਛੋਂ ਸੰਸਾਰ ਦੇ ਇਤਿਹਾਸ ਵਿਚ ਪ੍ਰਸਿੱਧੀ ਪ੍ਰਾਪਤ ਕਰ ਲਈ ਹੈ।

ਸਿਖ ਧਰਮ ਦੇ ਮੋਢੀ, ਗੁਰੂ ਨਾਨਕ ਦੇਵ, ਇਕ ਤੋਂ ਵਧ ਵੇਰ ਇਥੇ ਆਏ ਜਾਂ ਇਥੋਂ ਲੰਘੇ। ੧੫੫੨ ਈ: ਵਿਚ ਭਾਈ ਮਰਦਾਨੇ ਦੇ ਨਾਲ ਪਹਿਲੀ ਵੇਰ ਇਥੋਂ ਲੰਘੇ ਅਤੇ ਇਥੋਂ ਦੀ ਪਵਿੱਤਰਤਾ ਤੇ ਮਹੱਤਤਾ ਦੀ ਪੇਸ਼ੀਨਗੋਈ ਕੀਤੀ†। ਇਸ ਤੋਂ ਮਗਰੋਂ ਫਿਰ ਕਈ ਵਾਰੀ ਗੁਰੂ ਜੀ ਭਾਈ ਲਹਿਣਾ ਜੀ (ਜੋ ਕਿ ਬਾਅਦ ਵਿਚ ਗੁਰੂ ਅੰਗਦ ਦੇਵ ਜੀ ਦੇ ਨਾਂ ਨਾਲ ਪਰਸਿੱਧ ਹੋਏ) ਨੂੰ ਨਾਲ ਲੈ ਕੇ ਇਥੇ ਆਂਦੇ ਰਹੇ‡। ਕਹਿੰਦੇ ਹਨ ਇਸ ਜੰਗਲ ਵਿਚ ਹੀ ਗੁਰੂ ਨਾਨਕ ਦੇਵ ਜੀ

---

*ਸਪਤਾਹਿਕ ਸਪੋਕਸਮੈਨ (ਅੰਗਰੇਜ਼ੀ) ਸਾਲਾਨਾ ਅੰਕ ੧੯੬੫

†ਤਾਰੀਖ਼ ਖ਼ਾਲਸਾ, ਪੰਨਾ ੬੪੪

‡ਕਵੀ ਸੰਤੋਖ ਸਿੰਘ, ਸੂਰਜ ਪ੍ਰਕਾਸ਼ (ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ)

ਨੂੰ ਬਾਬਾ ਬੁੱਢਾ ਜੀ ਬਾਲ ਅਵਸਥਾ ਵਿਚ ਮਿਲੇ* । ਮਹਾਂ ਕਵੀ ਭਾਈ ਸੰਤੋਖ ਸਿੰਘ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਇਸ ਥਾਂ ਦੀ ਕੁਦਰਤੀ ਖਿੱਚ, ਮਹੱਤਤਾ ਤੇ ਵਡਿਆਈ ਬਾਰੇ ਗੁਰੂ ਅੰਗਦ ਦੇਵ ਜੀ ਨੂੰ ਦੱਸਿਆ ਅਤੇ ਉਨ੍ਹਾਂ ਨੇ ਅਗਾਂਹ ਆਪਣੇ ਜਾ-ਨਸ਼ੀਨ ਗੁਰੂ ਅਮਰਦਾਸ ਜੀ ਨੂੰ† । ਤੀਜੇ ਗੁਰੂ ਜੀ ਨੇ ਭਾਈ ਜੇਠਾ ਜੀ ਨੂੰ, ਜੋ ਕਿ ਮਗਰੋਂ ਗੁਰੂ ਰਾਮਦਾਸ ਅਖਵਾਏ, ਇਸ ਥਾਂ ਤੇ ਸਰੋਵਰ ਖੁਦਵਾਣ, ਧਰਮ-ਕੇਂਦਰ ਬਣਾਣ ਤੇ ਨਗਰ ਵਸਾਣ ਲਈ ਭੇਜਿਆ ।

## ਗੁਰੂ ਰਾਮਦਾਸ ਜੀ ਦੀ ਸੇਵਾ—

ਜਿਸ ਤਰ੍ਹਾਂ ਦੂਸਰੇ ਗੁਰੂ ਜੀ ਦੀ ਮੌਜੂਦਗੀ ਵਿਚ ਸ੍ਰੀ (ਗੁਰੂ) ਅਮਰਦਾਸ ਜੀ ਨੇ ਗੋਇੰਦਵਾਲ ਵਸਾ ਕੇ ਲੋਕ-ਸੇਵਾ ਦਾ ਕੰਮ ਸ਼ੁਰੂ ਕਰ ਦਿਤਾ ਸੀ, ਗੁਰੂ ਰਾਮਦਾਸ ਜੀ ਨੇ ਅੰਮ੍ਰਿਤ-ਸਰੋਵਰ ਦੀ ਖੁਦਵਾਈ ਤੇ ਨਗਰ ਵਸਾਣ ਦੀ ਸੇਵਾ ਤੀਜੇ ਸਤਿਗੁਰੂ ਦੀ ਆਗਿਆ ਅਨੁਸਾਰ ਅਰੰਭ ਦਿਤੀ। ਬਾਉਲੀ ਸਾਹਿਬ ਗੋਇੰਦਵਾਲ ਦੀ ਸੇਵਾ ਲਗਾਤਾਰ ਛੇ ਸਾਲ ਹੁੰਦੀ ਰਹੀ ਸੀ। ਉਸ ਸੇਵਾ ਵਿਚ ਸ੍ਰੀ (ਗੁਰੂ) ਰਾਮਦਾਸ ਜੀ ਨੇ ਤਨੋਂ ਮਨੋਂ ਹਿੱਸਾ ਪਾਇਆ ਅਤੇ ਤਜਰਬਾ ਹਾਸਲ ਕੀਤਾ । ਆਪ ਨੇ ਸੰਗਤ ਨਾਲ ਰਲ ਕੇ ਸੇਵਾ ਕੀਤੀ । ਆਪ ਟੋਕਰੀ ਢੋਈ। ਰਿਸ਼ਤੇਦਾਰਾਂ ਤੇ ਸਬੰਧੀਆਂ ਦੇ ਮੇਹਣਿਆਂ ਤਾਹਨਿਆਂ ਦੀ ਪਰਵਾਹ ਨਾ ਕੀਤੀ, ਸਗੋਂ ਅਡੋਲ ਰਹਿ ਕੇ, ਸ਼ਰਧਾ ਸਿਦਕ ਤੇ ਗੁਰੂ-ਪਿਆਰ ਦਾ ਉਹ ਸਬੂਤ ਦਿਤਾ, ਜਿਸ ਦੀ ਮਿਸਾਲ ਲਭਣੀ ਕਠਨ ਹੈ । ਇਸ ਅਡੋਲ ਨਿਸਚੇ, ਬੇਮਿਸਾਲ ਸੇਵਾ, ਅਥਾਹ ਗੁਰੂ-ਪ੍ਰੇਮ ਤੇ ਇਕ-ਰਸ ਨਾਮ-ਸਿਮਰਨ ਸਦਕਾ ਆਪ ਨੂੰ ਗੁਰ-ਗੱਦੀ ਦੇਣ ਤੋਂ ਪਹਿਲਾ ਹੀ ਗੁਰੂ ਅਮਰਦਾਸ ਜੀ ਨੇ ਚੁਣ ਕੇ, ਅੰਮ੍ਰਿਤਸਰ ਨਗਰ ਵਸਾਣ ਦੀ

---

*ਸੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ, ਪੰਨਾ ੨੪੭.

†ਕਵੀ ਸੰਤੋਖ ਸਿੰਘ, ਸੂਰਜ ਪ੍ਰਕਾਸ਼ (ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ) ਪੰਨਾ ੨੦੮੮ ਤੇ ੨੦੮੯.

ਜ਼ਿਮੇਵਾਰੀ ਸੌਂਪੀ। ਫਿਰ ਆਪ ਦੀ ਵੀਹ ਸਾਲ ਦੀ ਲਗਾਤਾਰ ਇਕ-ਰਸ ਕੀਤੀ ਭਗਤੀ ਤੇ ਨਿਸ਼ਕਾਮ ਸੇਵਾ ਨੂੰ ਮੁਖ ਰਖ ਕੇ ਹੀ ਗੁਰੂ ਅਮਰਦਾਸ ਜੀ ਨੇ ਗੁਰ-ਗੱਦੀ ਲਈ ਆਪ ਨੂੰ ਚੁਣਿਆ :

'ਪੁਤ੍ਰੀ ਭਾਤ੍ਰੀਈ ਜਾਵਾਈ ਸਕੀ ਅਗਹੁ ਪਿਛਹੁ ਟੋਲਿ ਡਿਠਾ
ਲਾਹਿਓਨੁ ਸਭਨਾ ਕਾ ਅਭਿਮਾਨੁ ॥' (ਵਾਰ ਬਿਲਾਵਲ ਮ: ੪,੮੫੩)

## ਗੁਰੂ-ਚੱਕ ਵਸਾਣਾ

ਗੋਇੰਦਵਾਲ ਵਿਚ ਬਾਉਲੀ ਦੀ ਖੁਦਾਈ ਤੇ ਚਿਣਾਈ ੧੫੬੦ ਸੰਨ ਦੇ ਲਗਪਗ ਹੋਈ। ਗੁਰੂ ਅਮਰਦਾਸ ਜੀ ਨੂੰ ਗੁਰ-ਗੱਦੀ ਤੇ ਬੈਠਿਆਂ ਬਾਰ੍ਹਾਂ ਸਾਲ ਹੋ ਚੁਕੇ ਸਨ ਤੇ ਆਪ ਨੇ ਗੋਇੰਦਵਾਲ ਨੂੰ ਹੀ ਆਪਣਾ ਕੇਂਦਰ ਬਣਾਇਆ। (ਬਾਉਲੀ ਸਾਹਿਬ ਬਣਨ ਤੋਂ ਬਾਅਦ ਆਪ ਜੋਤੀ ਜੋਤਿ ਸਮਾਣ ਤੱਕ ਦਸ ਸਾਲ ਹੋਰ ਇਥੇ ਹੀ ਵਿਚਰੇ)। ਜਰਨੈਲੀ ਸੜਕ ਦੇ ਕੰਢੇ ਹੋਣ ਕਰਕੇ ਇਥੇ ਆਵਾਜਾਈ ਸੌਖੀ ਸੀ ਤੇ ਓਦੋਂ ਤੱਕ ਸਿੱਖ-ਧਰਮ ਦੇ ਪਰਚਾਰ ਦਾ ਬੜਾ ਹੀ ਉੱਘਾ ਕੇਂਦਰ ਬਣਿਆ ਰਿਹਾ। ਗੁਰੂ ਅਮਰਦਾਸ ਜੀ ਨੇ ਸਾਰਾ ਸਮਾ ਮਾਝੇ ਦੇ ਪਿੰਡਾਂ ਵਿਚ ਹੀ ਵਿਚਰ ਕੇ ਬਤੀਤ ਕੀਤਾ। ਸਤਿਗੁਰੂ ਜੀ ਇਸ ਇਲਾਕੇ ਦੇ ਚੰਗੀ ਤਰ੍ਹਾਂ ਜਾਣੂ ਸਨ। ਸਿੱਖਾਂ ਦੀ ਗਿਣਤੀ ਦਿਨੋ ਦਿਨ ਵਧ ਰਹੀ ਸੀ। ਤੀਜੇ ਸਤਿਗੁਰੂ ਜੀ ਨੇ ਇਹ ਜ਼ਰੂਰੀ ਸਮਝਿਆ ਕਿ ਸਿੱਖੀ ਦਾ ਕੇਂਦਰ ਮਾਝੇ ਦੇ ਵਿਚਕਾਰਲੇ ਇਲਾਕੇ ਵਿਚ ਬਣਾਇਆ ਜਾਏ। ਨਵੇਂ ਕੇਂਦਰ ਵਾਸਤੇ ਸਤਿਗੁਰੂ ਜੀ ਨੇ ਇਹ ਨਵੀਂ ਥਾਂ ਚੁਣੀ। ਲਾਗੇ ਦੇ ਪਿੰਡਾਂ—ਗੁਮਟਾਲਾ, ਤੁੰਗ, ਗਿਲਵਾਲੀ, ਸੁਲਤਾਨਵਿੰਡ ਆਦਿ ਦੇ ਪਤਵੰਤਿਆਂ ਨੂੰ ਬੁਲਵਾ ਕੇ ਦਸਿਆ ਕਿ ਉਹ ਚਾਹੁੰਦੇ ਹਨ ਕਿ ਇਥੇ ਪਿੰਡ ਵਸਾਇਆ ਜਾਏ। ਇਹ ਜ਼ਿਕਰ ਸੰਨ ੧੫੭੦ ਦੇ ਅੱਧ ਦਾ ਹੈ। ਇਥੇ ਪਰਗਣਾ ਲੈ ਲਿਆ ਗਿਆ ਅਤੇ ਜਦ ਗੋਇੰਦਵਾਲ ਵਿਖੇ ਬਾਉਲੀ ਦੀ ਖੁਦਾਈ ਮੁਕੰਮਲ ਹੋ ਗਈ ਤਾਂ ਇਸ ਦੇ ਥੋੜੇ ਚਿਰ ਮਗਰੋਂ

ਗੁਰੂ ਅਮਰਦਾਸ ਜੀ ਨੇ ਸ੍ਰੀ (ਗੁਰੂ) ਰਾਮਦਾਸ ਜੀ ਨੂੰ ਹੁਕਮ ਕੀਤਾ ਕਿ ਅੰਮ੍ਰਿਤਸਰ ਵਸਾਓ :

ਅਹੈ ਪਰਗਣਾ ਤੁਮਰੇ ਪਾਸ ॥

ਥਲ ਆਛੋ ਪਿਖ ਕਰਹੁ ਨਿਵਾਸ ॥ (ਸੂਰਜ ਪ੍ਰਕਾਸ਼ ੨--੧੨)

ਆਪ ਨੇ ੧੫੭੦ ਈ:* ਵਿਚ ਆ ਕੇ ਅੰਮ੍ਰਿਤਸਰ ਨਗਰ ਦੀ ਨੀਂਹ ਰਖੀ। ਇਥੇ ਉਸ ਸਰੋਵਰ ਦਾ ਟੱਕ ਲਾਇਆ, ਜਿਸ ਦਾ ਨਾਮ ਸੰਤੋਖਸਰ ਹੈ । ਆਪ ਜਿਸ ਟਾਹਲੀ ਹੇਠ ਬੈਠ ਕੇ ਸੇਵਾ ਕਰਵਾਂਦੇ ਸਨ, ਉਹ ਹੁਣ ਤਕ ਮੌਜੂਦ ਹੈ । ਥੋੜੀ ਦੇਰ ਮਗਰੋਂ ਅੰਮ੍ਰਿਤ ਸਰੋਵਰ (ਅੰਮ੍ਰਿਤਸਰ) ਦਾ ਟੱਕ ਲਾਇਆ ਗਿਆ । "ਚੱਕ ਗੁਰੂ" ਬਾਅਦ ਵਿਚ 'ਚੱਕ ਰਾਮਦਾਸ' ਅਤੇ ਫਿਰ 'ਰਾਮਦਾਸਪੁਰ' ਕਰ ਕੇ ਵੀ ਪਰਸਿੱਧ ਹੋਇਆ । ਜਦੋਂ ਗੁਰੂ ਰਾਮਦਾਸ ਜੀ ਗੁਰੂ ਬਣੇ ਤੇ ਗੁਰੂ ਅਮਰਦਾਸ ਜੀ ਦੀ ਆਗਿਆ ਨਾਲ ਇਥੇ ਆ ਵੱਸੇ ਤਾਂ ਇਸ ਦੀ ਵਸੋਂ ਦਿਨਾਂ ਵਿਚ ਹੀ ਬੜੀ ਵਧ ਗਈ । ਇਥੇ ਇਕ ਨਗਰ ਵਸ ਜਾਣ ਦੀ ਸੰਭਾਵਨਾ ਹੋ ਗਈ । ਇਹ ਪਿੰਡ ਜਾਂ ਚੱਕ ਨਾ ਰਿਹਾ । ਗੁਰੂ ਕੀ ਨਗਰੀ ਅਖਵਾਣ ਲਗ ਪਿਆ । ਸੰਨ ੧੫੭੭ ਵਿਚ ਗੁਰੂ ਰਾਮਦਾਸ ਜੀ ਨੇ ਪਿੰਡ ਤੁੰਗ ਵਾਲਿਆਂ ਤੋਂ ਪੰਜ ਸੌ ਵਿਘੇ ਜ਼ਮੀਨ ਸਤ ਸੌ ਰੁਪਏ ਦੇ ਕੇ ਹੋਰ ਖ਼ਰੀਦੀ ਅਤੇ ਪਟਾ ਕਰਾ ਲਿਆ । ਇਹ ਨਵੀਂ ਖ਼ਰੀਦੀ ਜ਼ਮੀਨ ਪਿੰਡ ਤੁੰਗ ਦੀ ਮਾਲਕੀ ਸੀ। ਜਦੋਂ ਇਲਾਕੇ ਦੇ ਲੋਕਾਂ ਨੂੰ ਪਤਾ ਲਗਾ ਕਿ ਗੁਰ-ਸਿਖੀ ਦਾ ਕੇਂਦਰੀ ਅਸਥਾਨ ਨਵੇਂ ਵਸ ਰਹੇ ਥਾਂ ਤੇ ਬਣਨਾ ਹੈ ਤਾਂ ਕਈ ਕਿੱਤਿਆਂ ਦੇ ਲੋਕਾਂ ਨੇ ਇਥੇ ਘਰ ਬਣਾਣੇ ਸ਼ੁਰੂ ਕਰ ਦਿੱਤੇ। ਭਾਈ ਸਾਲੋ ਤੇ ਕੁਝ ਕੁ ਹੋਰ ਗੁਰੂ ਘਰ ਦੇ ਅਨਿੰਨ

---

*ਡਾ: ਗੰਡਾ ਸਿੰਘ ਅਨੁਸਾਰ ੧੫੬੪ ਈ:, ਖਾਲਸਾ ਤਵਾਰੀਖ਼ ਅਨੁਸਾਰ ੧੫੭੦ ਈ:, ਕੁਝ ਇਤਿਹਾਸਕਾਰਾਂ ਨੇ ੧੫੭੩ ਈ: ਵੀ ਲਿਖਿਆ ਹੈ। ਇਨ੍ਹਾਂ ਵਿਚੋਂ ੧੫੭੦ ਈ: ਵਧੇਰੇ ਠੀਕ ਪਰਤੀਤ ਹੁੰਦਾ ਹੈ।

ਸੇਵਕਾਂ ਨੇ ਆਪਣੇ ਕੁਝ ਰਿਸ਼ਤੇਦਾਰਾਂ ਤੇ ਸੱਜਣਾਂ ਦੀ ਮਦਦ ਨਾਲ ਆਂਢ-ਗੁਆਂਢ ਦੇ ਪਿੰਡਾਂ ਵਿਚੋਂ ਕਈਆਂ ਨੂੰ ਪ੍ਰੇਰ ਕੇ ਇਥੇ ਲਿਆ ਵਸਾਇਆ। ਹੱਟੀਆਂ ਪੈਣੀਆਂ ਸ਼ੁਰੂ ਹੋ ਗਈਆਂ। 'ਗੁਰੂ ਬਜ਼ਾਰ' ਵਿਚ ਤਾਂ ਚੰਗੀ ਰੌਣਕ ਹੋ ਗਈ। ਫਿਰ ਸਹਿਜੇ ਸਹਿਜੇ ਜਦ ਵਸੋਂ ਵਧਦੀ ਗਈ ਤਾਂ ਅੰਮ੍ਰਿਤਸਰ (ਸਰੋਵਰ) ਦੇ ਨਾਂ ਪਰ ਨਗਰ ਦਾ ਨਾਮ ਵੀ ਅੰਮ੍ਰਿਤਸਰ ਹੀ ਪੈ ਗਿਆ, ਜੋ ਹੁਣ ਤਕ ਪਰਸਿੱਧ ਤੇ ਪਰਚੱਲਤ ਹੈ ਅਤੇ ਇਸੇ ਨਾਂ ਤੇ ਜ਼ਿਲੇ ਦਾ ਨਾਂ ਵੀ ਹੈ।

## ਇਕ ਇਤਿਹਾਸਕ ਟਪਲਾ

ਕੁਝ ਇਤਿਹਾਸਕਾਰਾਂ ਨੂੰ ਇਹ ਟਪਲਾ ਲੱਗਾ ਹੈ ਕਿ ਅੰਮ੍ਰਿਤਸਰ ਉਸ ਥਾਂ ਤੇ ਵੱਸਿਆ ਹੈ ਜੋ ਜ਼ਮੀਨ ਅਕਬਰ ਵਲੋਂ ਗੁਰੂ ਜੀ ਨੂੰ ਭੇਟ ਹੋਈ ਦੱਸੀ ਜਾਂਦੀ ਹੈ। ਇਥੋਂ ਤਕ ਕਿ ਅੰਮ੍ਰਿਤਸਰ ਗਜ਼ਿਟੀਅਰ ਵਿਚ ਲਿਖਿਆ ਹੈ ਕਿ ਗੁਰੂ ਰਾਮਦਾਸ ਸੰਨ ੧੫੭੪ ਈ: ਵਿਚ ਸਰੋਵਰ ਦੇ ਪਾਸ ਆ ਟਿਕੇ ਅਤੇ ਆਪ ਨੇ ੧੫੭੭ ਈ: ਵਿਚ ੫੦੦ ਵਿਘੇ ਜ਼ਮੀਨ ਅਕਬਰ ਪਾਸੋਂ ਪ੍ਰਾਪਤ ਕੀਤੀ। ਇਹ ਗੱਲ ਠੀਕ ਨਹੀਂ। ਮੈਲਕਾਮ ਅਨੁਸਾਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਅਕਬਰ ਸਿੱਖ ਗੁਰੂਆਂ ਨੂੰ ਮਿਲਣ ਲਈ ਆਉਂਦਾ ਰਿਹਾ ਅਤੇ ਉਸ ਨੇ ਦੋ ਤਿੰਨ ਵੇਰ ਕੁਝ ਜ਼ਮੀਨ ਆਦਿ (ਕੁਝ ਇਤਿਹਾਸਕਾਰਾਂ ਅਨੁਸਾਰ, ਦਸ ਬਾਰ੍ਹਾਂ ਪਿੰਡ) ਭੇਟ ਕਰਨੀ ਚਾਹੀ, ਪਰ ਗੁਰੂ ਸਾਹਿਬਾਂ ਨੇ ਇਹ ਜਗੀਰ ਸਵੀਕਾਰ ਨਹੀਂ ਸੀ ਕੀਤੀ, ਕਿਉਂਕਿ ਗੁਰੂ ਨਾਨਕ ਦੇ ਘਰ ਦਾ ਇਹ ਅਸੂਲ ਸੀ ਕਿ ਗੁਰੂ ਕਾ ਲੰਗਰ ਤੇ ਹੋਰ ਸਿਖ ਸੰਸਥਾਵਾਂ ਸਿੱਖ ਸੇਵਕਾਂ ਦੇ ਗੂੜ੍ਹੇ ਪਸੀਨੇ ਦੀ ਕਮਾਈ ਵਿਚੋਂ ਆਈਆਂ ਭੇਟਾਂ ਨਾਲ ਹੀ ਚਲਾਈਆਂ ਜਾਣ।

'ਬਾਬੇ ਕਿਆਂ' ਤੇ 'ਬਾਬਰ ਕਿਆਂ' ਦਾ ਮੇਲ ਹੁੰਦਾ ਰਿਹਾ, ਪਰ ਇਹੋ ਜਹੀ ਜਗੀਰ ਕਿਸੇ ਗੁਰੂ ਜੀ ਨੇ ਵੀ ਪਰਵਾਨ ਨਹੀਂ ਕੀਤੀ।

ਬਾਬਰ ਗੁਰੂ ਨਾਨਕ ਦੇਵ ਜੀ ਨੂੰ ਮਿਲਿਆ ਤੇ ਹਮਾਯੂੰ ਗੁਰੂ ਅੰਗਦ ਦੇਵ ਜੀ ਨੂੰ। ਅਕਬਰ ਗੁਰੂ ਅਮਰਦਾਸ ਜੀ ਨੂੰ ਗੋਇੰਦਵਾਲ ਮਿਲਣ ਆਇਆ। ਕੁਝ ਇਕ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਅਕਬਰ ਨੇ ਗੁਰੂ ਕੇ ਲੰਗਰ ਲਈ ਕੁਝ ਪਿੰਡ ਜਗੀਰ ਵਜੋਂ ਗੁਰੂ ਜੀ ਨੂੰ ਦੇਣੇ ਚਾਹੇ। ਗੁਰੂ ਜੀ ਨੇ ਆਪ ਤਾਂ ਇਹ ਜਗੀਰ ਪਰਵਾਨ ਨਾ ਕੀਤੀ, ਪਰ ਆਪਣੀ ਲੜਕੀ ਬੀਬੀ ਭਾਨੀ ਲਈ ਲੈਣੀ ਮੰਨ ਲਈ, ਅਤੇ ਇਥੇ ਹੀ ਗੁਰੂ ਅਮਰਦਾਸ ਜੀ ਦੇ ਆਦੇਸ਼ ਤੇ ਗੁਰੂ ਰਾਮਦਾਸ ਜੀ ਨੇ ਨਗਰ ਵਸਾਇਆ। ਇਹ ਕਿਵੇਂ ਹੋ ਸਕਦਾ ਹੈ ਕਿ ਜੋ ਜਗੀਰ ਗੁਰੂ ਜੀ ਲੰਗਰ ਲਈ ਸਵੀਕਾਰ ਨਹੀਂ ਕਰਦੇ, ਉਹ ਉਨ੍ਹਾਂ ਆਪਣੀ ਲੜਕੀ ਲਈ ਪਰਵਾਨ ਕਰ ਲਈ ? ਲੰਗਰ, ਜੋ ਕਿ ਸਭ ਦੀ ਸਾਂਝੀ ਸੰਸਥਾ ਹੈ, ਜਿਥੇ ਸਿੱਖਾਂ ਤੇ ਗ਼ੈਰ-ਸਿੱਖਾਂ ਨੂੰ ਇਕੋ ਤਰ੍ਹਾਂ 'ਜੀ ਆਇਆਂ' ਕਿਹਾ ਜਾਂਦਾ ਹੈ, ਉਸ ਵਾਸਤੇ ਅਪਰਵਾਨ ਹੋਈ ਜਗੀਰ ਇਕ ਵਿਅਕਤੀ, ਉਹ ਭੀ ਸਤਿਗੁਰੂ ਜੀ ਦੀ ਆਪਣੀ ਬੀਬੀ ਲਈ, ਕਿਵੇਂ ਪਰਵਾਨ ਹੋ ਸਕਦੀ ਸੀ ?

ਇਤਿਹਾਸਕਾਰਾਂ ਅਨੁਸਾਰ ਅਕਬਰ ਤਾਂ ਝਬਾਲ ਦੇ ਇਰਦ-ਗਿਰਦ ਦੀ ਜਗੀਰ ਦੇਣਾ ਚਾਹੁੰਦਾ ਸੀ ਜੋ ਕਿ ਅੰਮ੍ਰਿਤਸਰ ਤੋਂ ਬਾਰ੍ਹਾਂ ਕੁ ਮੀਲ ਦਖਣ ਵਲ ਹੈ, ਨਾ ਕਿ ਅੰਮ੍ਰਿਤਸਰ ਵਾਲੀ ਜ਼ਮੀਨ।

ਅਕਬਰ ਗੁਰੂ ਰਾਮਦਾਸ ਜੀ ਨੂੰ ਭੀ ਮਿਲਿਆ। ਤਾਰੀਖ਼ ਖ਼ਾਲਸਾ ਵਿਚ ਜ਼ਿਕਰ ਆਇਆ ਹੈ ਕਿ ਅਕਬਰ ਨੇ ਚੌਥੇ ਗੁਰੂ ਜੀ ਨਾਲ ਮੁਲਾਕਾਤ ੧੫੭੯ ਵਿਚ ਕੀਤੀ। ਉਸ ਇਸ ਮੌਕੇ ੧੦੧ (ਇਕ ਸੌ ਇਕ) ਮੋਹਰਾਂ ਭੇਟ ਕੀਤੀਆਂ, ਜੋ ਕਿ ਉਸੇ ਵੇਲੇ ਗ਼ਰੀਬਾਂ ਵਿਚ ਵੰਡ ਦਿਤੀਆਂ ਗਈਆਂ। ਅਕਬਰ ਜਗੀਰ ਭੀ ਦੇਣੀ ਚਾਹੁੰਦਾ ਸੀ, ਪਰ ਉਹ ਉਨ੍ਹਾਂ ਸ਼ਬਦਾਂ ਨਾਲ ਹੀ ਅਸਵੀਕਾਰ ਕਰ ਦਿਤੀ ਗਈ, ਜੋ ਕਿ ਤੀਜੇ ਸਤਿਗੁਰਾਂ ਨੇ ਵਰਤੇ ਸਨ।

ਕੁਝ ਕੁ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਅਕਬਰ ਗੁਰੂ

ਅਰਜਨ ਦੇਵ ਜੀ ਨੂੰ ਮਿਲਿਆ() । ਅਕਬਰ ਪੰਜਵੇਂ ਗੁਰੂ ਜੀ ਨੂੰ ਮਿਲ ਕੇ ਬਹੁਤ ਪ੍ਰਸੰਨ ਹੋਇਆ । ਉਨ੍ਹਾਂ ਦੇ ਸੰਤ ਸੁਭਾ ਦਾ ਉਸ ਤੇ ਬੜਾ ਅਸਰ ਪਿਆ । ਪ੍ਰਿੰਸੀਪਲ ਤੇਜਾ ਸਿੰਘ ਤੇ ਡਾ: ਗੰਡਾ ਸਿੰਘ ਨੇ ਸੁਜਾਨ ਰਾਏ ਤੇ ਬਦਾਉਨੀ ਦੇ ਹਵਾਲੇ ਦੇ ਕੇ ਦੱਸਿਆ ਹੈ ਕਿ ਇਹ ਮੁਲਾਕਾਤ ਸੰਨ ੧੫੯੬ ਈ:† ਵਿਚ ਗੋਇੰਦਵਾਲ ਹੋਈ, ਜਦ ਕਿ ਕੁਝ ਇਕ ਨੇ ਇਹ ਮੁਲਾਕਾਤ ਅੰਮ੍ਰਿਤਸਰ (੧੬੦੬) ਹੋਈ ਲਿਖੀ ਹੈ‡ । ਗੁਰੂ ਦੇ ਦਰਬਾਰ ਵਿਖੇ ਧਾਰਮਕ ਵਾਯੂ-ਮੰਡਲ ਦੇਖ ਕੇ ਅਕਬਰ ਬਹੁਤ ਪਰਭਾਵਿਤ ਹੋਇਆ । ਉਹ ਸ਼ਬਦ ਆਦਿ ਸੁਣ ਕੇ ਬਹੁਤ ਖੁਸ਼ ਹੋਇਆ ਤੇ ਉਸ ਨੇ ਆਪਣੇ ਆਪ ਨੂੰ ਗੁਰੂ ਘਰ ਦਾ ਸੇਵਕ ਕਹਿ ਗੁਰੂ ਦੇ ਦਰਬਾਰ ਲਈ ਜਗੀਰ ਦੇਣ ਦੀ ਇੱਛਾ ਪਰਗਟ ਕੀਤੀ । ਪੰਜਵੇਂ ਗੁਰੂ ਜੀ ਨੇ ਭੀ ਪਹਿਲੇ ਗੁਰੂਆਂ ਵਾਂਗ ਇਹ ਕਹਿ ਕੇ ਜਗੀਰ ਨਾ ਲਈ ਕਿ ਗੁਰੂ ਦਾ ਦਰਬਾਰ ਆਮ ਲੋਕਾਂ ਦੀ ਭੇਟਾ ਤੇ ਸੇਵਾ ਨਾਲ ਚਲੇਗਾ । ਅਕਬਰ ਨੇ ਫਿਰ ਇਹ ਕਿਹਾ ਕਿ ਉਸ ਦੀ ਕੋਈ ਸੇਵਾ ਪਰਵਾਨ ਕੀਤੀ ਜਾਏ ਤਾਂ ਜੁ ਉਸ ਨੂੰ ਸੁਖ ਤੇ ਸ਼ਾਂਤੀ ਦੀ ਪ੍ਰਾਪਤੀ ਹੋਵੇ । ਸਤਿਗੁਰੂ ਜੀ ਨੇ ਕਿਹਾ ਕਿ ਦੇਸ਼ ਵਿਚ ਕਾਲ ਪੈ ਗਿਆ ਹੈ, ਚੰਗਾ ਹੋਵੇ ਜੇ ਗਰੀਬ ਕਿਸਾਨਾਂ ਕੋਲੋਂ ਇਕ ਸਾਲ ਦਾ ਮਾਮਲਾ ਨਾ ਉਗਰਾਹਿਆ ਜਾਏ, ਕਿਉਂਕਿ ਬਾਦਸ਼ਾਹਾਂ ਦਾ ਸੁਖ ਪਰਜਾ ਦੇ ਸੁਖ ਵਿਚ ਹੁੰਦਾ ਹੈ । ਅਕਬਰ ਨੇ ਆਪਣੇ ਸੁਖ ਤੇ ਸ਼ਾਂਤੀ ਲਈ ਇਵੇਂ ਹੀ ਕੀਤਾ ਤੇ ਇਸ ਸਬੰਧ ਵਿਚ ਜ਼ਰੂਰੀ ਹੁਕਮ ਜਾਰੀ ਕਰ ਦਿੱਤਾ । ਕੁਝ ਇਕ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਪੰਜਾਬ ਦਾ ਦੁਸ ਬਾਰ੍ਹਾਂ ਫ਼ੀ ਸਦੀ ਮਾਮਲਾ ਮਾਫ਼ ਹੋ ਗਿਆ ।

ਸਪੱਸ਼ਟ ਹੈ ਕਿ ਸਿੱਖ ਗੁਰੂ ਸਾਹਿਬਾਂ ਨੇ ਅਜਿਹੀ ਕੋਈ ਜਗੀਰ

---

() ਮੈਕਾਲਿਫ਼, ਦੀ ਸਿਖ ਰਿਲੀਜਨ, ਪੋਥੀ ੩

†ਏ ਸ਼ਾਰਟ ਹਿਸਟਰੀ ਆਫ਼ ਦੀ ਸਿਖਜ਼, ਪੰਨਾ ੩੩.

‡ਖਾਲਸਾ ਟ੍ਰੈਕਟ ਸੁਸਾਇਟੀ, ਟ੍ਰੈਕਟ ਨੰਬਰ ੬੦੧.

ਅਕਬਰ ਬਾਦਸ਼ਾਹ ਵਲੋਂ ਸਵੀਕਾਰ ਨਹੀਂ ਕੀਤੀ । ਜੇ ਕੁਝ ਪਰਵਾਨ ਕੀਤਾ ਵੀ ਜਾਂ ਕੁਝ ਕਰਵਾਇਆ ਵੀ ਤਾਂ ਗ਼ਰੀਬ ਕਿਸਾਨਾਂ ਵਾਸਤੇ, ਆਪਣੇ ਨਿੱਜ ਲਈ ਨਹੀਂ।

ਸੂਰਜ ਪਰਕਾਸ਼ ਵਿਚੋਂ ਜੋ ਹਵਾਲਾ ਪਹਿਲਾਂ ਦਿੱਤਾ ਗਿਆ ਹੈ, ਜਿਸ ਵਿਚ ਗੁਰੂ ਅਮਰਦਾਸ ਜੀ ਨੇ ਸ੍ਰੀ (ਗੁਰੂ) ਰਾਮਦਾਸ ਜੀ ਨੂੰ ਇਉਂ ਕਿਹਾ ਕਿ "ਅਹੈ ਪਰਗਣਾ ਤੁਮਰੇ ਪਾਸ" ਤੋਂ ਇਹ ਪਰਤੱਖ ਹੈ ਕਿ ਇਥੇ ਗੁਰੂ ਕਿਆਂ ਦੀ ਆਪਣੀ ਜ਼ਮੀਨ ਖ਼ਰੀਦੀ ਹੋਈ ਸੀ ।

ਗੁਰੂ ਸਾਹਿਬਾਂ ਨੇ ਇਹ ਜ਼ਮੀਨ ਖ਼ਰੀਦ ਕੇ ਨਗਰ ਦੀ ਨੀਂਹ ਰੱਖੀ । ਇਸ ਗੱਲ ਦਾ ਸਬੂਤ ਹੋਰ ਭੀ ਹੈ । ਉਹ ਇਹ ਕਿ ਜਦ ਭੀ ਸਿਖ ਗੁਰੂ ਸਾਹਿਬਾਂ ਨੇ ਕੋਈ ਨਵਾਂ ਨਗਰ ਵਸਾਇਆ ਤਾਂ ਜ਼ਮੀਨ ਮਾਲਕਾਂ ਤੋਂ ਖ਼ਰੀਦੀ ਗਈ ।

## ਅੰਮ੍ਰਿਤ-ਸਰ ਦੀ ਖੁਦਵਾਈ–

ਗੁਰੂ ਰਾਮਦਾਸ ਨੇ ਸੰਨ ੧੫੭੩ ਈ:† ਵਿਚ ਉਸ ਸਰੋਵਰ ਦਾ ਟੱਕ ਲਾਇਆ ਜੋ ਕਿ ਅੰਮ੍ਰਿਤ-ਸਰ ਨਾਂ ਨਾਲ ਪਰਸਿਧ ਹੋਇਆ । ਇਸ ਸਰੋਵਰ ਨੂੰ ਗੁਰਬਾਣੀ ਵਿਚ ਪੰਜਵੇਂ ਸਤਿਗੁਰੂ ਜੀ ਨੇ 'ਰਾਮਦਾਸ ਸਰੋਵਰ' ਦੇ ਨਾਂ ਨਾਲ ਵੀ ਸੰਬੋਧਨ ਕੀਤਾ ਹੈ‡। ਚੌਥੇ ਗੁਰੂ ਜੀ ਨੇ ਇਹ ਟੱਕ ਦੁੱਖ ਭੰਜਨੀ ਬੇਰ ਦੇ ਕੋਲ ਲਾਇਆ ।

---

†ਇਹ ਬਿਕਰਮੀ ਸੰਮਤ ੧੬੩੦ ਬਣਦਾ ਹੈ । ਭਾਈ ਵੀਰ ਸਿੰਘ ਜੀ ਨੇ ਇਹੀ ਸੰਮਤ ਦਿਤਾ ਹੈ । ਤ੍ਵਾਰੀਖ ਅੰਮ੍ਰਿਤਸਰ ਕ੍ਰਿਤ ਗਿ: ਗਿਆਨ ਸਿੰਘ ਵਿਚ ਸੰਮਤ ੧੬੩੩ ਤੇ ਡਿਸਟ੍ਰਿਕਟ ਗਜ਼ਿਟੀਅਰ ਵਿਚ ੧੬੩੧ ਹੈ । ਡਾ: ਗੰਡਾ ਸਿੰਘ ਨੇ ੧੬੩੪ ਦਿਤਾ ਹੈ । ਗੁਰੂ ਰਾਮਦਾਸ ਜੀ ਸਰੋਵਰ ਦੀ ਸੇਵਾ ਸ਼ੁਰੂ ਕਰ ਚੁਕੇ ਸਨ ਤਾਂ ਗੁਰੂ ਅਮਰਦਾਸ ਜੀ ਕੋਈ ਇਕ ਸਾਲ ਪਿਛੋਂ ਜੋਤੀ ਜੋਤਿ ਸਮਾਏ (ਸੰਮਤ ੧੬੩੧ ਵਿਚ) । ਇਸ ਲਈ ੧੬੩੦ ਸੰਮਤ ਹੀ ਠੀਕ ਹੀ ਜਾਪਦਾ ਹੈ ।

‡ਰਾਮਦਾਸ ਸਰੋਵਰ ਨਾਤੇ ॥ ਸਭਿ ਉਤਰੇ ਪਾਪ ਕਮਾਤੇ ॥
ਨਿਰਮਲ ਹੋਇ ਕਰਿ ਇਸਨਾਨਾ ॥ ਗੁਰਿ ਪੂਰੈ ਕੀਨੇ ਦਾਨਾ ॥
(ਸੋਰਠਿ ਮ: ੫ ਘਰੁ ੩ ਦੁਪਦੇ)

ਅਗਲੇ ਸਾਲ, ਭਾਵ ੧੫੭੪ ਈ: ਵਿਚ ਗੁਰੂ ਅਮਰਦਾਸ ਜੀ ਜੋਤੀ ਜੋਤਿ ਸਮਾ ਗਏ, ਇਸ ਲਈ ਗੁਰੂ ਰਾਮਦਾਸ ਜੀ ਨੂੰ ਸਰੋਵਰ ਦੀ ਸੇਵਾ ਦਾ ਕੰਮ ਕੁਝ ਸਮੇ ਲਈ ਬੰਦ ਕਰਨਾ ਪਿਆ।

੧੫੭੭ ਈ: ਵਿਚ ਆਪ ਨੇ ਇਹ ਕੰਮ ਮੁੜ ਸ਼ੁਰੂ ਕੀਤਾ। ਹੁਣ ਸਤਿਗੁਰਾਂ ਨੇ "ਚੱਕ ਗੁਰੂ" ਆ ਕੇ ਪੱਕੇ ਤੌਰ ਤੇ ਨਿਵਾਸ ਕਰ ਲਿਆ। ਗੁਰੂ ਅਮਰਦਾਸ ਜੀ ਦੇ ਸਮੇ ਆਪ ਭਾਈ ਜੇਠਾ ਦੇ ਰੂਪ ਵਿਚ ਇਕ ਅਨਿੰਨ ਸੇਵਕ ਤੇ ਪਰਵਾਨ ਹੋਏ ਸਿਖ ਦੇ ਰੂਪ ਵਿਚ ਆਏ ਸਨ, ਪਰ ਹੁਣ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਬੈਠ ਕੇ ਚੌਥੇ ਗੁਰੂ ਦੇ ਰੂਪ ਵਿਚ ਆਏ।

ਚਾਰ ਕੁ ਸਾਲ ਪਹਿਲਾਂ ਜਦ ਉਨ੍ਹਾਂ ਇਥੇ ਕੰਮ ਅਰੰਭਿਆ ਸੀ ਤਾਂ ਬਾਬਾ ਬੁੱਢਾ ਜੀ ਤੇ ਹੋਰ ਕੁਝ ਮੁਖੀ ਸਿਖ ਹੀ ਨਾਲ ਸਨ; ਪਰ ਹੁਣ ਗੁਰੂ ਰਾਮਦਾਸ ਜੀ ਦੇ ਦਰਸ਼ਨਾਂ ਲਈ ਹਜ਼ਾਰਾਂ ਦੀ ਗਿਣਤੀ ਵਿਚ ਸਿਖ-ਸੇਵਕ ਇਥੇ ਆਉਣ ਲਗ ਪਏ ਤੇ ਸੇਵਾ ਵਿਚ ਤਨ ਮਨ ਧਨ ਦੁਆਰਾ ਹਿੱਸਾ ਪਾਉਣ ਲਗ ਪਏ ਸਨ।

ਚੁਗਿਰਦੇ ਦੇ ਪਿੰਡਾਂ ਵਿਚੋਂ ਕਈ ਸਿਖ 'ਚਕ ਗੁਰੂ' ਆ ਵਸੇ। ਕਈ ਲੋਕੀ ਤਾਂ ਦੂਰ-ਦੁਰਾਡਿਓਂ ਸਤਿਗੁਰੂ ਜੀ ਦੀ ਖਿੱਚ ਕਰਕੇ ਇਥੇ ਆ ਆਬਾਦ ਹੋਏ। ਉਦੋਂ ਇਹ ਨਿੱਕਾ ਜਿਹਾ ਪਿੰਡ ਸੀ। ਬੇਰੀਆਂ ਤੇ ਅੰਬਾਂ ਦੇ ਝੁੰਡ ਵਿਚ ਕੁਝ ਕੁ ਕੋਠੇ ਛੱਤੇ ਗਏ। ਕੁਦਰਤ ਦੀ ਗੋਦੀ ਵਿਚ ਇਥੇ, ਸਿੱਧੇ-ਸਾਦੇ, ਸ਼ਰਧਾਲੂ, ਮਿਹਨਤੀ ਤੇ ਕਿਰਤੀ ਸਿੱਖ ਆ ਵੱਸੇ, ਜੋ ਕਿ ਸਤਿਗੁਰੂ ਜੀ ਦੇ ਚਰਨਾਂ ਵਿਚ ਰਹਿ ਕੇ ਸੇਵਾ ਤੇ ਸਿਮਰਨ ਦਾ ਸਮਾ ਬਤੀਤ ਕਰਨ ਲੱਗੇ।

ਓਦੋਂ ਸ਼ਾਇਦ ਸਿੱਖਾਂ ਨੂੰ ਚਿੱਤ ਚੇਤੇ ਵੀ ਨਹੀਂ ਹੋਣਾ ਕਿ ਇਹ ਪਿੰਡ ਕਦੇ ਇਕ ਵੱਡਾ ਸ਼ਹਿਰ ਬਣ ਜਾਏਗਾ—ਸਿੱਖੀ ਦਾ ਕੇਂਦਰ ਹੀ ਨਹੀਂ, ਸਗੋਂ ਵਪਾਰ ਦੀ ਬੜੀ ਭਾਰੀ ਮੰਡੀ ਵੀ। ਅੱਜ ਕਲ੍ਹ ਭਾਰਤੀ ਪੰਜਾਬ ਦਾ ਇਹ ਸਭ ਤੋਂ ਵਡਾ ਸ਼ਹਿਰ ਹੈ, ਵੱਸੋਂ ਲਗਪਗ ਪੰਜ ਲੱਖ

ਹੈ । ਸਿੱਖ ਰਾਜ ਦੇ ਸਮੇ ਅੰਮ੍ਰਿਤਸਰ ਦੀ ਵੱਸੋਂ ਲਾਹੌਰ ਤੋਂ ਭੀ ਜ਼ਿਆਦਾ ਸੀ । ਮਹਾਰਾਜਾ ਰਣਜੀਤ ਸਿੰਘ ਦੇ ਸਮੇ ਇਸ ਸ਼ਹਿਰ ਦਾ ਵਪਾਰ ਰੂਸ ਨਾਲ ਸਿੱਧੇ ਤੌਰ ਤੇ ਕਾਇਮ ਹੋ ਚੁਕਾ ਸੀ । ਵਪਾਰ ਦੀ ਹੁਣ ਇਹ ਇਤਨੀ ਵੱਡੀ ਮਾਰਕੀਟ ਹੈ ਕਿ ਦਿੱਲੀ ਤੋਂ ਬਾਅਦ ਇਥੇ ਸਭ ਤੋਂ ਵੱਧ ਬੈਂਕ ਹਨ ਤੇ ਬੈਂਕਾਂ ਦੁਆਰਾ ਲੈਣ ਦੇਣ ਹੈ।

ਮਹਿਮਾ ਪਰਕਾਸ਼ ਵਿਚ ਲਿਖਿਆ ਹੈ ਕਿ ਸਰੋਵਰ ਦੀ ਖੁਦਾਈ ਗੁਰੂ ਅਮਰਦਾਸ ਜੀ ਨੇ ਆਪ ਕਰਵਾਈ। ਇਹ ਗੱਲ ਠੀਕ ਨਹੀਂ ਹੈ। ਹਾਂ, ਸਰੋਵਰ ਦੀ ਖ਼ੁਦਾਈ ਦਾ ਕੰਮ ਗੁਰੂ ਅਮਰਦਾਸ ਜੀ ਦੀ ਆਗਿਆ ਅਨੁਸਾਰ ਜ਼ਰੂਰ ਹੋਇਆ। ਤੀਜੇ ਗੁਰੂ ਜੀ ਦੇ ਸਮੇ ਇਕ ਸਾਲ ਦੇ ਲਗ ਪਗ ਕੰਮ ਹੋਇਆ। ਪਰ ਜਦ ਗੁਰੂ ਅਮਰਦਾਸ ਜੀ ਜੋਤੀ ਜੋਤਿ ਸਮਾ ਗਏ ਤਾਂ ਤਿੰਨ ਚਾਰ ਸਾਲ ਲਈ ਕੰਮ ਬੰਦ ਰਿਹਾ । ਮੁੜ ਇਹ ਕਾਰਜ ਗੁਰੂ ਰਾਮਦਾਸ ਜੀ ਨੇ ਸ਼ੁਰੂ ਕਰਵਾ ਕੇ ਸੰਪੂਰਨ ਕਰਵਾਇਆ, ਇਸ ਗੱਲ ਦੀ ਗਵਾਹੀ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਮਿਲਦੀ ਹੈ :

"ਪੂਰਨ ਤਾਲ ਖਟਾਇਆ ਅੰਮ੍ਰਿਤਸਰ ਵਿਚਿ ਜੋਤਿ ਜਗਾਵੈ"॥੪੭॥੧॥

ਚੌਥੇ ਸਤਿਗੁਰੂ ਜੀ ਨੇ 'ਪੂਰਨ ਤਾਲ' ਖਟਵਾ ਲਿਆ ਸੀ । ਪੰਜਵੇਂ ਸਤਿਗੁਰੂ ਨੇ ਸਰੋਵਰ ਨੂੰ ਪੱਕਿਆਂ ਕਰਵਾਇਆ ਸੀ।

ਅੰਮ੍ਰਿਤ-ਸਰੋਵਰ ਦੀ ਖੁਦਾਈ ਦਾ ਕੰਮ ਗੁਰੂ ਰਾਮਦਾਸ ਜੀ ਦੇ ਸਮੇ ਦੂਜੀ ਵੇਰ, ੧੫੭੭ ਈ: ਤੋਂ ੧੫੮੧ ਈ: ਤੱਕ ਕੋਈ ਚਾਰ ਪੰਜ ਸਾਲ ਹੋਇਆਂ। ਇਕ ਪਾਸੇ ਤਾਂ ਚੱਕ ਗੁਰੂ ਅਬਾਦ ਹੋ ਰਿਹਾ ਸੀ ਤੇ ਦੂਜੇ ਪਾਸੇ ਸਰੋਵਰ ਖਟਿਆ ਜਾ ਰਿਹਾ ਸੀ । ਲਾਹੌਰ ਦੇ ਕੁਝ ਕੁ ਸੋਢੀ ਖੱਤਰੀ, ਜਿਨ੍ਹਾਂ ਨੂੰ ਕਿ ਉਸ ਵੇਲੇ ਦੇ ਸੂਬੇ ਨੇ ਉਜਾੜ ਦਿੱਤਾ ਸੀ, ਵੀ ਇਥੇ ਆ ਕੇ ਆਬਾਦ ਹੋ ਗਏ।

ਇਹ ਥਾਂ, ਜਿਥੇ ਸਰੋਵਰ ਬਣਿਆ ਤੇ ਗੁਰੂ ਕੇ ਮਹਿਲ ਅਬਾਦ

ਹੋਏ, ਸੁਲਤਾਨਵਿੰਡ ਦੀ ਜੂਹ ਸੀ, ਤੇ ਝਗੜੇ ਵਿਚ ਫਸੀ ਹੋਈ ਜਗ੍ਹਾ ਸੀ। ਇਥੇ ਧਰਮ-ਕੇਂਦਰ ਬਣਨ ਨਾਲ ਜਗ੍ਹਾ ਦੀ ਭੀ ਮੁਕਤੀ ਹੋ ਗਈ। ਆਪੋ ਦੇ ਝਗੜੇ ਵਿਚੋਂ ਨਿਕਲ ਕੇ ਇਕ ਮਹਾਨ ਆਤਮਕ, ਵਿਵਹਾਰਕ ਤੇ ਸਮਾਜਕ ਖੇਤਰ ਵਿਚ ਪਰਸਿੱਧ ਅਸਥਾਨ ਹੋ ਗਿਆ।

## ਗੁਰੂ ਰਾਮਦਾਸ ਜੀ ਤੇ ਲੰਗਰ ਦੀ ਸੇਵਾ–

ਗੁਰੂ ਰਾਮਦਾਸ ਜੀ ਭਾਈ ਜੇਠਾ ਦੇ ਰੂਪ ਵਿਚ ਸਿੱਖ ਸੇਵਕਾਂ ਅਤੇ ਮਿਹਨਤ-ਮੁਸ਼ੱਕਤ ਕਰਨ ਵਾਲਿਆਂ ਕਾਮਿਆਂ, ਮਜ਼ਦੂਰਾਂ ਤੇ ਸ਼ਰਧਾਲੂਆਂ ਵਿਚ ਲੰਗਰ ਵਰਤਾਂਦੇ ਸਨ। ਭਾਈ ਜੇਠਾ ਕਦੇ ਗੋਇੰਦਵਾਲ ਵਿਖੇ ਲੰਗਰ ਵਿਚ ਪ੍ਰਸ਼ਾਦ ਤਿਆਰ ਕਰਨ ਵਿਚ ਕਈ ਪਰਕਾਰ ਦਾ ਹਿੱਸਾ ਪਾਂਦੇ ਰਹੇ ਸਨ। ਉਥੇ ਲੰਗਰ ਲਈ ਕਈ ਵਰ੍ਹੇ ਬਾਲਣ ਅਤੇ ਪਾਣੀ ਆਦਿ ਢੋਣ ਤੇ ਸੰਗਤ ਨੂੰ ਪ੍ਰਸ਼ਾਦ-ਪਾਣੀ ਛਕਾਣ ਦੀ ਸੇਵਾ ਕਰਨੀ ਆਪ ਦਾ ਕੰਮ ਬਣ ਗਿਆ ਸੀ। ਜੂਠੇ ਭਾਂਡੇ ਮਾਂਜਣ ਤੇ ਪੱਤਲਾਂ ਚੁੱਕਣ ਵਿਚ ਆਪ ਨੂੰ ਅਨੰਦ ਆਂਦਾ ਸੀ।

ਭਾਵੇਂ ਭਾਈ ਜੇਠਾ ਜੀ ਵੱਧ ਤੋਂ ਵੱਧ ਸਮਾ ਸੰਗਤ ਤੇ ਪੰਗਤ ਦੀ ਸੇਵਾ ਵਿਚ ਬਤੀਤ ਕਰਦੇ, ਪਰ ਆਪਣੀ ਉਪ-ਜੀਵਕਾ ਲਈ ਉਬਾਲੇ ਹੋਏ ਛੋਲਿਆਂ ਦੀਆਂ ਘੁੰਗਣੀਆਂ ਆਦਿ ਵੇਚ ਕੇ ਗੁਜ਼ਾਰਾ ਕਰਦੇ। ਕੁਝ ਕੁ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਭਾਈ ਜੇਠਾ ਜੀ ਆਪਣੀ ਆਮਦਨੀ ਦਾ ਚੌਥਾ ਹਿੱਸਾ ਧਰਮ ਨਮਿੱਤ ਦੇ ਦਿੰਦੇ ਸਨ।‡

ਚੱਕ ਗੁਰੂ ਵਿਖੇ ਜਦ ਸ੍ਰੀ ਗੁਰੂ ਰਾਮਦਾਸ ਜੀ ਨੇ ਆ ਕੇ ਨਿਵਾਸ ਕਰ ਲਿਆ ਤਾਂ ਉਨ੍ਹਾਂ ਵੱਲੋਂ ਇਥੇ ਬਾਕਾਇਦਾ ਲੰਗਰ ਜਾਰੀ ਕਰ ਦਿਤਾ ਗਿਆ। ਬਾਬਾ ਬੁੱਢਾ ਜੀ ਓਸ ਬੇਰ ਹੇਠ, ਜੋ ਕਿ ਹੁਣ ਤਕ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਕਾਇਮ ਹੈ ਤੇ 'ਬਾਬਾ

---

‡ਖਜ਼ਾਨ ਸਿੰਘ, ਹਿਸਟਰੀ ਐਂਡ ਫ਼ਿਲਾਸਫ਼ੀ ਆਫ਼ ਸਿੱਖ ਰਿਲੀਜਨ, ਪਹਿਲਾ ਹਿੱਸਾ, ਪੰਨਾ ੧੧੫ (ਅੰਗਰੇਜ਼ੀ)।

ਬੁੱਢਾ ਜੀ ਦੀ ਬੇਰ' ਕਰਕੇ ਪਰਸਿੱਧ ਹੈ, ਗੁਰੂ ਕਾ ਲੰਗਰ ਉਹਨਾਂ ਸਿੱਖ ਸੇਵਕਾਂ ਵਿਚ ਵਰਤਾਂਦੇ, ਜੋ ਕਿ ਸ੍ਰੀ ਅੰਮ੍ਰਿਤ-ਸਰ (ਸਰੋਵਰ) ਦੀ ਖੁਦਾਈ ਦੀ ਸੇਵਾ ਕਰਦੇ ਸਨ।

ਗੁਰੂ ਕੇ ਲੰਗਰ ਵਿਖੇ ਕੇਵਲ ਸੇਵਕਾਂ ਨੂੰ ਹੀ ਨਹੀਂ, ਸਗੋਂ ਹੋਰ ਅਭਿਆਗਤਾਂ ਤੇ ਲੋੜਵੰਦਾਂ ਨੂੰ ਭੀ ਬਗ਼ੈਰ ਕਿਸੇ ਧਰਮ ਤੇ ਜ਼ਾਤ ਦੇ ਵਿਤਕਰੇ ਦੇ ਖਾਣਾ ਆਦਿ ਮਿਲਦਾ ਸੀ। ਲੰਗਰ ਹਰ ਵੇਲੇ ਜਾਰੀ ਰਹਿਣ ਦੇ ਕਾਰਨ ਇਥੋਂ ਦੀ ਆਬਾਦੀ ਦਿਨੋ-ਦਿਨ ਵਧਦੀ ਜਾਂਦੀ ਸੀ, ਅਤੇ ਆਈਆਂ ਗਈਆਂ ਸੰਗਤਾਂ ਦੀ ਗਿਣਤੀ ਵੀ ਬਹੁਤ ਰਹਿੰਦੀ ਸੀ।

ਅੰਮ੍ਰਿਤ ਸਰੋਵਰ ਦੀ ਖੁਦਾਈ ਵਿਚ ਕਈ ਸਿੱਖ ਤਾਂ ਸੇਵਾ-ਭਾਵ ਨਾਲ ਕੰਮ ਕਰਦੇ ਸਨ, ਪਰ ਕਈ ਦਿਹਾੜੀਦਾਰਾਂ ਨੂੰ ਨਿੱਤ ਦੀ ਮਜੂਰੀ ਵੀ ਦਿੱਤੀ ਜਾਂਦੀ ਸੀ। ਏਸ ਕੰਮ ਲਈ ਤੇ ਸਤਿਗੁਰੋਂ ਦੇ ਬਾਕਾਇਦਾ ਚਲ ਰਹੇ ਲੰਗਰ ਵਾਸਤੇ ਹਰ ਰੋਜ਼ ਸੈਂਕੜੇ ਰੁਪਏ ਖ਼ਰਚ ਹੋ ਜਾਂਦੇ ਸਨ। ਰਾਮਦਾਸਪੁਰ ਤਾਂ ਅਜੇ ਇਕ ਪਿੰਡ ਹੀ ਸੀ। ਵਧੇਰੇ ਵੱਸੋਂ ਨਾ ਹੋਣ ਕਰਕੇ ਜ਼ਿਆਦਾ ਆਮਦਨ ਚੜ੍ਹਾਵੇ ਤੇ ਹੀ ਨਿਰਭਰ ਸੀ। ਕਈ ਵੇਰੀ ਚੜ੍ਹਾਵਾ ਚੰਗਾ ਚੋਖਾ ਆ ਜਾਂਦਾ, ਪਰ ਜਦ ਵਾਹੀ ਦੇ ਮੌਸਮ ਵਿਚ ਜਾਂ ਸਖ਼ਤ ਗਰਮੀ ਸਰਦੀ ਦੀ ਰੁੱਤੇ ਸੰਗਤਾਂ ਘੱਟ ਗਿਣਤੀ ਵਿਚ ਆਉਂਦੀਆਂ ਤਾਂ ਚੜ੍ਹਾਵਾ ਵੀ ਘੱਟ ਹੀ ਹੁੰਦਾ। ਇਸ ਕਾਰਨ ਸਰੋਵਰ ਦੀ ਖੁਦਾਈ ਆਦਿ ਲਈ ਜੋ ਮਜ਼ਦੂਰ ਲੱਗੇ ਹੋਏ ਸਨ, ਉਨ੍ਹਾਂ ਨੂੰ ਦਿਹਾੜੀ ਦੀ ਉਜਰਤ ਦੇਣ ਲਈ ਤੇ ਗੁਰੂ ਕੇ ਲੰਗਰ ਨੂੰ ਚਲਦਿਆਂ ਰੱਖਣ ਲਈ ਕਦੇਂ ਕਦੇ ਮਾਇਆ ਦੀ ਥੁੜ ਪਰਤੀਤ ਹੁੰਦੀ। ਇਕ ਵੇਰ ਬਾਬਾ ਬੁੱਢਾ ਜੀ ਤੇ ਹੋਰ ਸਿੱਖ ਸੇਵਕਾਂ ਨੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਬੇਨਤੀ ਕੀਤੀ ਕਿ ਸੰਗਤਾਂ ਵਧੇਰੇ ਆਉਣ ਕਰਕੇ ਲੰਗਰ ਆਦਿ ਦੇ ਪਰਬੰਧ ਲਈ ਵਧੇਰੇ ਮਾਇਆ ਦੀ ਲੋੜ ਹੋਏਗੀ। ਸਤਿਗੁਰੂ ਜੀ ਨੇ ਵਿਚਾਰ ਕਰਨ ਮਗਰੋਂ ਇਹ ਫ਼ੈਸਲਾ ਕੀਤਾ ਕਿ ਗੁਰੂ ਨਾਨਕ ਦੇਵ ਜੀ ਦੀ ਸਿੱਖੀ ਦੇ ਪਰਚਾਰ ਲਈ ਅਤੇ ਲੰਗਰ ਆਦਿ ਦੇ ਖ਼ਰਚਾਂ ਲਈ

ਦੇਸੰਵੰਧ ਉਗਰਾਹੁਣ ਖ਼ਾਤਰ ਮਸੰਦ ਥਾਪੇ ਜਾਣ।

ਜਿਥੇ ਸਤਿਗੁਰੂ ਜੀ ਨੇ ਆਪਣਾ ਨਿੱਜੀ ਰਿਹਾਇਸ਼ੀ ਅਸਥਾਨ ਬਣਾਇਆ ਸੀ ਤੇ ਜਿਥੇ ਮਗਰੋਂ ਸ੍ਰੀ ਗੁਰੂ ਅਰਜਨ ਦੇਵ ਜੀ ਵੀ ਰਹਿੰਦੇ ਰਹੇ ਅਤੇ ਜਿਥੇਂ ਹੁਣ 'ਗੁਰਦੁਆਰਾ ਗੁਰੂ ਕੇ ਮਹਿਲ' ਕਾਇਮ ਹੈ, ਇਥੇ ਸਤਿਗੁਰਾਂ ਦਾ ਆਪਣਾ ਲੰਗਰ ਸੀ। ਸਤਿਗੁਰੂ ਜੀ ਨਿਤ ਸੰਗਤਾਂ ਨੂੰ ਦਰਸ਼ਨ ਦੇਣ ਲਈ, ਅੰਮ੍ਰਿਤ-ਸਰੋਵਰ ਦੀ ਕਾਰ ਸੇਵਾ ਦੇਖਣ ਲਈ ਅਤੇ ਕਈ ਵੇਰ ਆਪ ਸੇਵਾ ਕਰਨ ਲਈ ਆਉਂਦੇ। ਸੰਗਤਾਂ ਵਿਚੋਂ ਨਿਤ ਸੈਂਕੜੇ ਸ਼ਰਧਾਲੂ ਸਤਿਗੁਰਾਂ ਦੇ ਮਹਿਲੀਂ ਵੀ ਆਂਦੇ ਰਹਿੰਦੇ ਸਨ। ਇਥੇ ਬੀਬੀ ਭਾਨੀ ਜੀ ਵਲੋਂ ਲੰਗਰ ਦੀ ਸੇਵਾ ਹੁੰਦੀ।

ਜਦ ਸ਼ਹਿਜੇ ਸਹਿਜੇ ਅੰਮ੍ਰਿਤ-ਸਰੋਵਰ ਦੇ ਗਿਰਦ ਇਕ ਬਾਕਾਇਦਾ ਨਗਰੀ ਵਸ ਗਈ ਤਾਂ ਸਤਿਗੁਰਾਂ ਨੇ ਆਪਣੇ ਘਰ ਤੇ ਨਿੱਜੀ ਲੰਗਰ ਲਈ ਅੰਨ ਪਾਣੀ ਆਦਿ ਦਾ ਇੰਤਜ਼ਾਮ ਆਪਣੇ ਵੱਡੇ ਬੇਟੇ ਪ੍ਰਿਥੀ ਚੰਦ ਦੇ ਸਪੁਰਦ ਕੀਤਾ ਅਤੇ ਬਾਬਾ ਬੁੱਢਾ ਜੀ ਨੂੰ ਉਹਨਾਂ ਦੀ ਨਿਗਰਾਨੀ ਕਰਨ ਲਈ ਆਗਿਆ ਕੀਤੀ ਗਈ।

ਸ੍ਰੀ ਗੁਰੂ ਰਾਮਦਾਸ ਜੀ ਦਾ ਖ਼ਾਸ ਹੁਕਮ ਸੀ ਕਿ ਸੇਵਾ ਲਈ ਹਮੇਸ਼ਾ ਤੱਤਪਰ ਰਹੋ। ਆਏ ਗਏ ਮੁਸਾਫ਼ਰ, ਯਾਤਰੂ ਤੇ ਅਭਿਆਗਤ ਦੀ ਸੇਵਾ ਕਰੋ ਤੇ ਲੰਗਰ ਪਾਣੀ ਪੁਛ ਕੇ ਦਾਤੇ ਦੀਆਂ ਖ਼ੁਸ਼ੀਆਂ ਪ੍ਰਾਪਤ ਕਰੋ। ਆਪ ਦੇ ਸਮੇ ਕਿਵੇਂ ਸਿਖ ਸੰਗਤਾਂ ਜਲ-ਪਾਣੀ ਵਰਤਾ ਕੇ, ਪੱਖਾ ਝੱਲ ਕੇ, ਥੱਕੇ ਟੁੱਟੇ ਮੁਸਾਫ਼ਰਾਂ ਦੀ ਮੁੱਠੀ-ਚਾਪੀ ਕਰ ਕੇ ਤੇ ਪ੍ਰਸ਼ਾਦ ਆਦਿ ਛਕਾ ਕੇ ਇਕ ਦੂਜੇ ਦੀ ਸੇਵਾ ਕਰਨ ਲਗ ਪਈਆਂ ਅਤੇ ਗੁਰੂ ਰਾਮਦਾਸ ਜੀ ਦੇ ਸਮੇ ਕਿਵੇਂ ਗਰੀਬਾਂ ਤੇ ਅਨਾਥਾਂ ਦੀ ਸਹਾਇਤਾ ਕੀਤੀ ਜਾਂਦੀ ਰਹੀ, ਇਹ ਸਤਿਗੁਰੂ ਦੀਆਂ ਕਈ ਸਾਖੀਆਂ ਤੋਂ ਸਪੱਸ਼ਟ ਹੈ।

ਇਕ ਦਿਨ ਸ੍ਰੀ ਗੁਰੂ ਰਾਮਦਾਸ ਜੀ ਆਪ ਲੰਗਰ ਵਿਚ ਚਲੇ ਗਏ। ਆਪ ਨੇ ਉਥੇ ਕੁਝ ਸਿੱਖਾਂ ਨੂੰ ਸੇਵਾ ਕਰਦਿਆਂ ਦੇਖਿਆ। ਉਹਨਾਂ ਵਿਚੋਂ ਇਕ ਸਿੱਧਾ-ਸਾਦਾ ਸਿਖ ਸੀ, ਜਿਸ ਦਾ ਨਾਮ ਸੀ ਭਾਈ

ਹੰਦਾਲ, ਜੋ ਸੇਵਾ ਲਈ ਹਰ ਵੇਲੇ ਤੱਤਪਰ ਰਹਿੰਦਾ ਸੀ* ।

ਸਤਿਗੁਰੂ ਜੀ ਉਸ ਦੀ ਨਿਸ਼ਕਾਮ ਸੇਵਾ, ਸੱਚੀ ਭਗਤੀ ਤੇ ਨਿਮਰ ਭਾਵ ਤੇ ਬਹੁਤ ਪਰਸੰਨ ਹੋਏ। ਖੇੜੇ ਵਿਚ ਆ ਕੇ ਸਤਿਗੁਰਾਂ ਨੇ ਫੁਰਮਾਇਆ : 'ਹੰਦਾਲ ! ਤੂੰ ਮੇਰੇ ਚਿੱਤ ਨੂੰ ਬਹੁਤ ਪ੍ਰਸੰਨ ਕੀਤਾ ਹੈ । ਤੂੰ ਨਿਤ ਸੇਵਾ ਤੇ ਭਗਤੀ ਵਿਚ ਮਸਤ ਰਿਹਾ ਹੈਂ ਅਤੇ ਹੁਣ ਨਵੇਂ ਹੀ ਢੰਗ ਨਾਲ ਡੰਡਉਤ ਕਰ ਕੇ ਦਿਖਾਈ ਹੈ । ਤੇਰੀ ਸੇਵਾ ਤੇ ਘਾਲ ਥਾਇ ਪਈ ਹੈ ।' ਇੰਜ ਕਹਿ ਕੇ ਸਤਿਗੁਰਾਂ ਨੇ ਭਾਈ ਹੰਦਾਲ ਨੂੰ ਸਿਰੋਪਾ ਬਖ਼ਸ਼ਿਆ, ਜੀਵਨ-ਮੁਕਤ ਕਰ ਦਿਤਾ ਤੇ ਪਰਚਾਰਕ ਥਾਪਿਆ ।

ਇਕ ਵੇਰ ਸਤ ਸਿੱਖ ਗੁਰੂ ਜੀ ਦੇ ਦਰਬਾਰ ਵਿਚ ਆਏ, ਉਹ ਸਨ : ਧਰਮ ਦਾਸ, ਡੂਗਰ ਦਾਸ, ਦੀਪਾ, ਜੇਠਾ, ਸੰਸਾਰੀ, ਬੂਲਾ ਤੇ ਤੀਰਥ । ਇਨ੍ਹਾਂ ਸਤਿਗੁਰੂ ਜੀ ਅਗੇ ਬੇਨਤੀ ਕੀਤੀ : "ਸੱਚੇ ਪਾਤਸ਼ਾਹ ! ਸਾਨੂੰ ਜੀਵਨ ਸਫਲ ਕਰਨ ਦਾ ਮਾਰਗ ਦਰਸਾਓ ।"

ਸਤਿਗੁਰੂ ਜੀ ਨੇ ਮਿਹਰ ਦੀ ਨਿਗਾਹ ਕੀਤੀ ਤੇ ਫਿਰ ਫੁਰਮਾਇਆ : "ਮਾਣ ਦਾ ਤਿਆਗ ਕਰ ਕੇ ਨਿਰਮਾਣਤਾ ਧਾਰਨ ਕਰੋ, ਪੁੰਨ ਗ੍ਰਹਿਣ ਕਰੋ ਤੇ ਪਾਪਾਂ ਦਾ ਤਿਆਗ ਕਰੋ । ਆਪਣੀ ਸਮਰਥਾ ਅਨੁਸਾਰ ਸਿੱਖਾਂ ਦੀ ਸੇਵਾ ਕਰੋ । ਲੋੜਵੰਦ ਤੁਹਾਡੇ ਗ੍ਰਹਿ ਵਿਖੇ ਆਉਣ ਤਾਂ ਉਹਨਾਂ ਨੂੰ ਪ੍ਰਸ਼ਾਦ ਪਾਣੀ ਤੋਂ ਛੁੱਟ ਕਪੜਾ-ਲਤਾ ਵੀ ਦੇ ਕੇ ਤੋਰੋ ।... ਤੇ ਇੰਜ ਸਤਿਗੁਰੂ ਦੀਆਂ ਖ਼ੁਸ਼ੀਆਂ ਪਰਾਪਤ ਕਰੋ ।"

ਸ੍ਰੀ ਗੁਰੂ ਰਾਮਦਾਸ ਜੀ ਦਾ ਬਚਨ ਹੈ ਕਿ ਜਿਨ੍ਹਾਂ ਨੂੰ ਸੱਚ ਦੀ ਸੋਝੀ ਪਰਾਪਤ ਹੋਈ ਹੈ ਉਹਨਾਂ ਕੋਲ ਕਦੇ ਨਾ-ਮੁਕਣ ਵਾਲਾ ਖ਼ਜ਼ਾਨਾ ਹੈ । ਜੋ ਪਰਮਾਤਮਾ ਦੀ ਯਾਦ ਵਿਚ ਰਹਿ ਕੇ ਖਾਂਦੇ ਹਨ ਉਹਨਾਂ ਦਾ

---

*ਜਿਸ ਦਾ ਸਵਿਸਥਾਰ ਜ਼ਿਕਰ ਪੰਨਾ ੩੭-੩੮ ਤੇ ਆ ਚੁਕਾ ਹੈ ।

ਖਾਣਾ ਤਾਂ ਸਫਲ ਹੈ, ਪਰ ਜੋ ਉਸ ਨੂੰ ਵਿਸਾਰ ਦਿੰਦੇ ਹਨ ਉਹ ਹੱਥ ਟੱਡ ਕੇ ਮੰਗਦੇ ਫਿਰਦੇ ਹਨ :

ਇਕਨਾ ਸਚੁ ਬੁਝਾਇਓਨੁ ਤਿਨਾ ਅਤੁਟ ਭੰਡਾਰ ਦੇਵਾਇਆ ॥
ਹਰਿ ਚੇਤਿ ਖਾਹਿ ਤਿਨਾ ਸਫਲੁ ਹੈ ਅਚੇਤਾ ਹਥ ਤਡਾਇਆ ॥੯॥
(ਸਿਰੀ ਰਾਗ ਕੀ ਵਾਰ ਮ: ੪, ਪੰਨਾ ੮੫)

ਬਿਹਾਗੜੇ ਕੀ ਵਾਰ ਵਿਚ ਗੁਰੂ ਰਾਮਦਾਸ ਜੀ ਦੀ ਇਕ ਪਉੜੀ ਹੈ, ਜਿਸ ਨੂੰ ਕਈ ਵਾਰ ਲੰਗਰ ਵਰਤਾਣ ਮਗਰੋਂ ਪੜ੍ਹਿਆ ਜਾਂਦਾ ਹੈ। ਕਈ ਵਾਰੀ ਸਿਖ ਸੰਗਤਾਂ ਪੰਗਤਾਂ ਦੇ ਰੂਪ ਵਿਚ ਬੈਠੀਆਂ ਹੋਈਆਂ ਰਲ ਕੇ ਵੀ ਇਸ ਪਉੜੀ ਦਾ ਗਾਇਨ ਕਰਦੀਆਂ ਹਨ :

ਆਪੇ ਧਰਤੀ ਆਪੇ ਹੈ ਰਾਹਕੁ, ਆਪਿ ਜੰਮਾਇ ਪੀਸਾਵੈ ॥
ਆਪਿ ਪਕਾਵੈ ਆਪਿ ਭਾਂਡੇ ਦੇਇ ਪਰੋਸੈ, ਆਪੇ ਹੀ ਬਹਿ ਖਾਵੈ ॥
ਆਪੇ ਜਲੁ ਆਪੇ ਦੇ ਛਿੰਗਾ, ਆਪੇ ਚੁਲੀ ਭਰਾਵੈ ॥
ਆਪੇ ਸੰਗਤਿ ਸਦਿ ਬਹਾਲੇ, ਆਪੇ ਵਿਦਾ ਕਰਾਵੈ ॥
ਜਿਸ ਨੋ ਕਿਰਪਾਲੁ ਹੋਵੈ ਹਰਿ ਆਪੇ, ਤਿਸ ਨੋ ਹੁਕਮੁ ਮਨਾਵੈ ॥
(ਬਿਹਾਗੜੇ ਕੀ ਵਾਰ ਮ: ੪, ਪੰਨਾ ੫੫੦)

## ਅੰਤਿਮ ਆਦੇਸ਼–

ਗੁਰੂ ਰਾਮਦਾਸ ਜੀ ੧੫੭੪ ਈ: ਤੋਂ ੧੫੮੧ ਈ: ਤਕ ਗੁਰੂ ਰੂਪ ਹੋ, ਸ੍ਰੀ ਅੰਮ੍ਰਿਤਸਰ ਵਿਖੇ ਵਿਚਰੇ। ਅੰਮ੍ਰਿਤ-ਸਰੋਵਰ ਦੀ ਖੁਦਵਾਈ ਦਾ ਕੰਮ ਆਪ ਨੇ ਦੂਜੀ ਵੇਰ ੧੫੭੭ ਈ: ਵਿਚ ਮੁੜ ਸ਼ੁਰੂ ਕਰਾਇਆ ਤਾਂ ਬਹੁਤ ਸਾਰੇ ਸਿੱਖ ਸੇਵਕ ਇਕੱਠੇ ਕੀਤੇ। ਤਾਲ ਦੀ ਖੁਦਾਈ ਬਹੁਤ ਸਰਗਰਮੀ ਨਾਲ ਹੋਣ ਲੱਗੀ। ਗੁਰੂ ਜੀ ਜਦ ਕੰਮ ਕਰਦੇ ਜਾਂ ਕਰਾਉਂਦੇ ਤਾਂ ਇਕ ਬੇਰੀ ਹੇਠ ਬੈਠਿਆ ਕਰਦੇ ਸਨ। ਉਹ ਇਲੈਚੀ ਬੇਰ ਦੇ ਨਾਮ ਨਾਲ ਪਰਸਿਧ ਹੈ, ਕਿਉਂਕਿ ਇਸ ਨੂੰ ਛੋਟੀ ਇਲੈਚੀ ਜਿਡੇ ਨਿੱਕੇ ਨਿੱਕੇ ਬੇਰ ਲਗਦੇ ਹਨ। ਉਸ ਬੇਰੀ ਹੇਠ ਦਰਸ਼ਨੀ ਦਰਵਾਜ਼ੇ ਦੇ ਕੋਲ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ

ਵਿਖੇ ਆਪ ਦੀ ਯਾਦ ਵਿਚ ਹੁਣ ਛੋਟਾ ਜਿਹਾ ਗੁਰਦੁਆਰਾ ਹੈ।

ਜਦ 'ਤਾਲ', ਤੀਰਥ' ਬਣ ਚੁਕਾ ਤੇ 'ਨਗਰ' ਘੁੱਗ ਵੱਸ ਗਿਆ ਤਾਂ ਸਤਿਗੁਰੂ ਜੀ ਨੇ ਇਸ ਪਾਸਿਓਂ ਨਿਸਚਿੰਤ ਤੇ ਸੰਤੁਸ਼ਟ ਹੋ ਕੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ ਕਿ ਤੀਜੇ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ ਸੇਵਾ ਸੰਪੂਰਨ ਹੋਈ ਹੈ। ਅੰਤ ਸਮਾ ਨੇੜੇ ਆਉਂਦਾ ਦੇਖ ਕੇ ਆਪ ਨੇ ਗੋਇੰਦਵਾਲ ਜਾਣ ਦੀ ਤਿਆਰੀ ਕੀਤੀ। ਨਗਰ ਨਿਵਾਸੀ ਖੱਤ੍ਰੀਆਂ ਨੂੰ ਸੱਦ ਕੇ, ਆਪਣਾ ਇਰਾਦਾ ਦੱਸਿਆ ਤੇ ਫ਼ੁਰਮਾਇਆ :

"ਇਹ ਤੀਰਥ ਤੁਹਾਡੇ ਹਵਾਲੇ ਅਸਾਂ ਕਰਿਆ।
ਤੁਸੀ ਹੋ ਅਸਾਡੇ, ਅਸਾਂ ਤੁਸਾਂ ਨੂੰ ਆਂਦਾ ਆਪਿ।
ਤੀਰਥ ਹਵਾਲੇ ਤੁਸਾਡੇ, ਇਥੇ ਕੋਈ ਬਹਾਓ ਥਾਪਿ ॥੨੨॥
ਖੱਤ੍ਰੀਆਂ ਰਲਾ ਕੇ ਇਹ ਬਿਨਤੀ ਉਚਾਰੀ–
ਗਰੀਬ ਨਿਵਾਜ ! ਅਸੀ ਹਾਂ ਖੱਤ੍ਰੀ, ਨਹੀਂ ਪੂਜਾ ਦੇ ਅਧਿਕਾਰੀ।
ਕ੍ਰਿਪਾ ਕਰ ਕੇ, ਏਥੇ ਕੋਈ ਆਪਿ ਬਹਾਈਐ।
......

...... ...... ...... ......
ਕਿਰਤਿ ਬਰਕਤਿ ਅਸਾਨੂੰ ਦੇਉ" ... ... ... ... ...
ਬਚਨ ਕੀਤਾ : 'ਚਾਉਕਾ ਪਾਇ ਹੱਟੀ ਬਹੋ।
ਜੋ ਚਾਹੋ, ਸੋ ਸਤਿਗੁਰੂ ਤੇ ਲਹੋ" ॥੨੪॥*

ਇਉਂ ਨਗਰ-ਨਿਵਾਸੀਆਂ ਨੂੰ ਸੰਤੋਖ ਦੇ ਕੇ ਤੇ ਤਾਲ ਤੀਰਥ ਦੀ ਸੇਵਾ-ਸੰਭਾਲ ਦੀ ਜ਼ਿਮੇਵਾਰੀ ਦੇ ਕੇ ਸਤਿਗੁਰੂ ਜੀ ਸ੍ਰੀ ਅਰਜਨ ਦੇਵ ਤੇ ਸਿੱਖ ਮੁਖੀਆਂ ਨੂੰ ਨਾਲ ਲੈ ਕੇ ਚੱਕੋਂ ਵਿਦਾ ਹੋ ਗੋਇੰਦਵਾਲ ਚਲੇ ਗਏ।

ਅਗਲੇ ਹੀ ਦਿਨ, ਸੰਗਤ ਦੇ ਸਾਹਮਣੇ, ਸ੍ਰੀ ਅਰਜਨ ਜੀ ਨੂੰ ਗੁਰੂ-ਘਰ ਦੀ ਸਾਰੀ ਮਰਯਾਦਾ ਦੱਸ ਕੇ ਤੇ ਸਿਖਿਆ-ਦੀਖਿਆ ਦ੍ਰਿੜ੍ਹ ਕਰਵਾ ਕੇ ਆਪਣੀ ਥਾਂ ਤੇ ਗੁਰੂ-ਗੱਦੀ ਤੇ ਬਹਾ ਦਿੱਤਾ, ਸੀਸ

---

*ਕੇਸਰ ਸਿੰਘ ਛਿਬਰ, ਬੰਸਾਵਲੀਨਾਮਾ, ਹੱਥ ਲਿਖਤ ਖਰੜਾ, ਸਿੱਖ ਇਤਿਹਾਸ ਖੋਜ ਵਿਭਾਗ, ਖਾਲਸਾ ਕਾਲਜ, ਅੰਮ੍ਰਿਤਸਰ।

ਨਿਵਾਇਆ ਤੇ ਸੰਮਤ ਸੋਲ੍ਹਾਂ ਸੈ ਅਠੱਤੀ ਬਿਕ੍ਰਮੀ ਮਿਤੀ ਭਾਦਰੋਂ ਸੁਦੀ ਤੀਜ–੨ ਅੱਸੂ (੧ ਸਤੰਬਰ ੧੫੮੧) ਸ਼ੁੱਕਰਵਾਰ ਨੂੰ ਜੋਤੀ ਜੋਤਿ ਸਮਾ ਗਏ।

## ਸਿੱਖਾਂ ਦੇ ਉਜਾਗਰ ਭਵਿੱਖ ਦੀ ਨੀਂਹ–

ਡਾਕਟਰ ਸੱਯਦ ਮੁਹੰਮਦ ਲਤੀਫ਼ ਨੇ ਅੰਮ੍ਰਿਤਸਰ ਤੇ ਦਰਬਾਰ ਸਾਹਿਬ ਦੀ ਨੀਂਹ ਰੱਖੇ ਜਾਣ ਦਾ ਜ਼ਿਕਰ ਕਰਦਿਆਂ ਲਿਖਿਆ ਹੈ* ਕਿ ਗੁਰੂ (ਰਾਮਦਾਸ) ਜੀ ਨੇ ਅੰਮ੍ਰਿਤਸਰ ਦੀ ਨੀਂਹ ਇਕ ਕੇਂਦਰੀ ਅਸਥਾਨ ਤੇ ਰੱਖ ਕੇ ਸਿੱਖਾਂ ਦਾ ਭਵਿੱਖ ਬਤੌਰ ਇਕ ਕੌਮ ਦੇ ਉਜਾਗਰ ਕਰਨ ਦੀ ਨੀਂਹ ਰੱਖੀ। ਹੁਣ ਸਿਖ ਇਕ ਅਜਿਹੇ ਸਾਂਝੇ ਧਰਮ-ਅਸਥਾਨ ਤੇ ਇਕੱਠੇ ਹੋਣ ਲੱਗ ਪਏ, ਜਿਥੇ ਵੱਖ ਵੱਖ ਥਾਵਾਂ ਤੋਂ ਪਹੁੰਚ ਸੌਖੀ ਸੀ ਅਤੇ ਜਿਥੋਂ ਦੀ ਧਰਤੀ ਵੀ ਬੜੀ ਉਪਜਾਊ ਸੀ। ਇਹਨਾਂ ਸ਼ਾਂਤ-ਚਿੱਤ ਤੇ ਨੇਕ ਸੁਭਾਅ ਵਾਲੇ ਸਿੱਖਾਂ ਨੇ ਆਪਣੇ ਆਦਿ ਗੁਰੂ ਦੇ ਪਾਏ ਪੂਰਨਿਆਂ ਤੇ ਚਲਣ ਦਾ ਯਤਨ ਕਰਦੇ ਹੋਏ, ਇਕ ਸਾਂਝੇ ਭਾਈਚਾਰੇ ਤੇ ਪ੍ਰੇਮ ਤੇ ਕੌਮੀ ਸ਼ਕਤੀ ਨੂੰ ਪੱਕਿਆਂ ਕਰਨਾ ਸਿਖਣਾ ਅਰੰਭਿਆ। ਇਸ ਤਰ੍ਹਾਂ ਉਨ੍ਹਾਂ ਨੇ 'ਸੱਚੇ ਦੇਸ਼-ਪ੍ਰੇਮ ਦੇ ਨੇਮਾਂ ਤੇ ਇਕ ਸਾਂਝਾ ਰਾਜ ਕਾਇਮ ਕਰਨ ਲਈ ਰਸਤਾ ਪੱਧਰਾ ਕਰ ਲਿਆ।

ਗੁਰੂ ਰਾਮਦਾਸ ਜੀ ਦੇ ਜੋਤੀ ਜੋਤਿ ਸਮਾਣ ਤੋਂ ਬਾਅਦ ਪੰਜਵੇਂ ਸਤਿਗੁਰੂ ਜੀ ਨੇ ਹਰਿਮੰਦਿਰ ਸਾਹਿਬ ਤੇ ਛੇਵੇਂ ਸਤਿਗੁਰੂ ਮੀਰੀ ਤੇ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਸਾਰੀ ਕਰਵਾਈ।

ਗੁਰੂ ਸਾਹਿਬਾਂ ਤੋਂ ਲੈ ਕੇ ਹੁਣ ਤਕ ਦਰਬਾਰ ਸਾਹਿਬ ਤੇ ਅੰਮ੍ਰਿਤਸਰ ਸ਼ਹਿਰ ਨੇ ਬੜੇ ਉਤਾਰ ਚੜ੍ਹਾ ਵੇਖੇ ਹਨ। ਅਹਿਮਦ ਸ਼ਾਹ ਅਬਦਾਲੀ ਨੇ ਜਦ ੧੭੬੧ ਈ: ਵਿਚ ਇਥੇ ਹਮਲਾ ਕੀਤਾ ਤਾਂ

---

*ਹਿਸਟਰੀ ਆਫ਼ ਦੀ ਪੰਜਾਬ, ਪੰਨਾ ੨੫੩।

ਦਰਬਾਰ ਸਾਹਿਬ ਤੇ ਸ਼ਹਿਰ ਦਾ ਕਾਫ਼ੀ ਹਿੱਸਾ ਢਹਿ-ਢੇਰੀ ਕਰ ਦਿੱਤਾ । ਪਰ ਜਦ ਸਿੱਖ ਮਿਸਲਾਂ ਨੇ ਮੁੜ ਤਾਕਤ ਫੜੀ ਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇ ਲੋਕਾਂ ਨੇ ਸੁਖ ਦਾ ਸਾਹ ਲਿਆ ਤਾਂ ਦਰਬਾਰ ਸਾਹਿਬ ਦੀ ਨਵ-ਉਸਾਰੀ ਤੇ ਸਜਾਵਟ ਵਲ ਬਹੁਤਾ ਧਿਆਨ ਦਿੱਤਾ ਗਿਆ। ਓਦੋਂ ਹੀ ਸੋਨੇ, ਗੱਚ, ਟੁਕੜੀ ਤੇ ਸੰਗਮਰਮਰ ਦਾ ਕੰਮ ਹੋਇਆ। ਉਸ ਸਮੇ ਤੋਂ ਲੈ ਕੇ ਹੁਣ ਤਕ ਸ੍ਰੀ ਗੁਰੂ ਰਾਮਦਾਸ ਜੀ ਦੀ ਇਹ ਅਮਰ ਯਾਦਗਾਰ ਕਈ ਪ੍ਰਬੰਧਕ-ਹੱਥਾਂ ਵਿਚੋਂ ਲੰਘ ਕੇ ਅਜੋਕੇ ਰੂਪ ਵਿਚ ਆਈ ਹੈ।

## ਸਰਬ ਸਾਂਝੀਵਾਲਤਾ ਦਾ ਚਿੰਨ੍ਹ, ਅੰਮ੍ਰਿਤਸਰ–

ਅੰਮ੍ਰਿਤਸਰ ਸਰਬ ਸਾਂਝੀਵਾਲਤਾ ਦਾ ਚਿੰਨ੍ਹ ਹੈ । ਇਕ ਅਜਿਹਾ ਧਰਮ-ਕੇਂਦਰ ਬਣਾ ਕੇ ਜਿਥੇ ਊਚ-ਨੀਚ, ਜਾਤ-ਪਾਤ ਜਾਂ ਧਾਰਮਕ ਵਿਤਕਰੇ ਦਾ ਕੋਈ ਸੁਆਲ ਨਹੀਂ, ਗੁਰੂ ਰਾਮਦਾਸ ਜੀ ਨੇ ਇਕ ਸਾਂਝੀ ਕੌਮੀਅਤ ਦਾ ਆਦਰਸ਼ ਪਰਚਾਰਿਆ। ਸਾਂਝੀ ਕੌਮੀਅਤ ਦੇ ਆਦਰਸ਼ ਨੂੰ ਗੁਰੂ ਅਰਜਨ ਦੇਵ ਜੀ ਨੇ ਹੋਰ ਭੀ ਪੱਕਿਆਂ ਕਰ ਦਿੱਤਾ, ਜਦ ਕਿ ਉਨ੍ਹਾਂ ਇਕ ਸਾਂਝਾ ਧਰਮ-ਮੰਦਰ–ਹਰਿਮੰਦਰ ਦੇ ਰੂਪ ਵਿਚ– ਰਚ ਕੇ ਉਸ ਵਿਚ ਸਰਬ ਸਾਂਝਾ ਗ੍ਰੰਥ–ਆਦਿ ਗ੍ਰੰਥ ਦੇ ਰੂਪ ਵਿਚ– ਇਕੱਤਰ ਕੀਤੀ ਬਾਣੀ ਦਾ ਪ੍ਰਕਾਸ਼ ਕੀਤਾ । ਗੁਰੂ ਜੀ ਨੇ ਐਸਾ ਧਰਮ-ਮੰਦਰ ਬਣਾਇਆ ਜਿਸ ਦੇ ਚੌਹੀਂ ਪਾਸੀਂ ਚਾਰ ਦਰਵਾਜ਼ੇ ਰੱਖੇ ਗਏ, ਜਿਸ ਦਾ ਪਰਤੱਖ ਭਾਵ ਹੈ ਕਿ ਚੌਹਾਂ ਪਾਸਿਆਂ ਤੋਂ ਚੌਹਾਂ ਹੀ ਵਰਨਾਂ ਦੇ ਲੋਕੀਂ ਇਥੇ ਆ ਸਕਦੇ ਹਨ । ਇੰਜ ਧਰਮ ਤੇ ਮਜ਼ਹਬ ਦੇ ਨਾਂ ਤੇ ਵਿਤਕਰੇ ਦੀ ਥਾਂ ਇਥੇ ਧਾਰਮਕ ਮੇਲ-ਮਿਲਾਪ ਤੇ ਪਰਸਪਰ ਪਿਆਰ ਤੇ ਜ਼ੋਰ ਦਿੱਤਾ ਗਿਆ।

ਗੁਰੂ ਕੇ ਚੱਕ ਵਿਚ ਜਿਥੇ ਸਿੱਖਾਂ ਨੇ ਡੇਰੇ ਲਾਏ, ਉਥੇ ਹਿੰਦੂਆ ਤੇ ਮੁਸਲਮਾਨਾਂ ਨੂੰ ਭੀ ਵਸਾਇਆ ਗਿਆ। ਗੁਰੂ ਰਾਮਦਾਸ ਜੀ ਨੇ ਇਥ

ਮੁਸਲਮਾਨਾਂ ਲਈ ਇਕ ਮਸਜਿਦ ਤੇ ਹਿੰਦੂਆਂ ਵਾਸਤੇ ਇਕ ਮੰਦਰ ਵੀ ਆਪਣੇ ਖ਼ਰਚ ਤੇ ਬਣਵਾਇਆ । ਇਹ ਸੀ ਸਾਂਝੀਵਾਲਤਾ ਤੇ ਭ੍ਰਾਤਰੀ-ਭਾਵ ਦੇ ਉੱਚੇ ਆਦਰਸ਼ ਦੀ ਝਲਕ, ਜਿਸ ਨੂੰ ਗੁਰੂ ਨਾਨਕ ਦੇਵ ਜੀ ਨੇ ਪਰਚਾਰਿਆ ਸੀ ।

ਹਿੰਦੂ ਧਰਮ-ਅਸਥਾਨਾਂ ਤੇ ਨੀਵੀਆਂ ਜਾਤਾਂ ਦੇ ਲੋਕਾਂ ਨੂੰ ਜਾਣ ਦੀ ਆਗਿਆ ਨਹੀਂ ਸੀ। ਗੁਰੂ ਜੀ ਨੇ ਕੇਵਲ ਨਗਰ ਹੀ ਨਹੀਂ, ਸਰੋਵਰ ਵੀ ਸਭ ਲਈ ਸਾਂਝੇ ਤੌਰ ਤੇ ਬਣਵਾਇਆ । ਇਥੇ ਹਰ ਧਰਮ ਤੇ ਹਰ ਜਾਤ ਦੇ ਲੋਕਾਂ ਨੂੰ ਚੁੱਭੀ ਲਾਣ ਦੀ ਖੁਲ੍ਹ ਸੀ । ਜਦ ਸਰੋਵਰ ਦੀ ਖੁਦਾਈ ਹੋਈ ਤਾਂ ਗੁਰੂ ਰਾਮਦਾਸ ਜੀ ਨੇ ਆਪ ਆਪਣੇ ਪਵਿੱਤਰ ਹੱਥਾਂ ਨਾਲ ਸੇਵਾ ਕੀਤੀ ਅਤੇ ਮੁਖੀ ਸਿਖਾਂ ਤੇ ਸੰਗਤਾਂ ਨੇ ਹਿੱਸਾ ਪਾਇਆ। ਕਹਿੰਦੇ ਹਨ ਕਿ ਕੁਝ ਕੁ ਹਿੰਦੂ ਤੇ ਮੁਸਲਮਾਨ ਭੀ ਸ਼ਾਮਲ ਹੋਏ ।

ਹਿੰਦੂ ਧਰਮ ਵਿਚ ਤੀਰਥਾਂ ਉਤੇ ਜਾ ਕੇ ਇਸ਼ਨਾਨ ਕਰਨ ਤੇ ਬਹੁਤ ਜ਼ੋਰ ਦਿਤਾ ਗਿਆ ਹੈ। ਗੁਰੂ ਜੀ ਨੇ ਮੁਕਤੀ-ਦਾਤਾ ਤੀਰਥ ਤਾਂ 'ਨਾਮ' ਨੂੰ ਮੰਨਿਆ ਹੈ:

'ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥' ਧਨਾਸਰੀ ਮ: ੧, ੬੮੭

ਗੁਰੂ ਸ਼ਾਹਿਬਾਂ ਨੇ ਨਾਮ ਬਾਣੀ ਦੇ ਸਿਮਰਨ, ਭਜਨ, ਕੀਰਤਨ, ਸਤਸੰਗ ਤੇ ਸੇਵਾ ਆਦਿ ਚੰਗੇ ਗੁਣਾਂ ਦੁਆਰਾ ਜੀਵਨ ਉਚਿਆਂ ਕਰਨ ਦੀ ਜਾਚ ਸਿਖਾਈ। ਇਨ੍ਹਾਂ ਗੁਣਾਂ ਦੇ ਪਰਚਾਰ ਦਾ ਕੇਂਦਰ ਬਣਾਇਆ ਗਿਆ ਅੰਮ੍ਰਿਤਸਰ । ਇਸ ਥਾਂ ਦੀ ਰਚਨਾ ਜਿਥੇ ਸਿਖੀ ਆਚਰਨ ਉਚਿਆਂ ਕਰਨ ਲਈ ਕੀਤੀ ਗਈ, ਉਥੇ ਭਾਈਚਾਰਕ ਸਮਾਨਤਾ ਨੂੰ ਭੀ ਮੁਖ ਰਖਿਆ ਗਿਆ। ਸੋ ਸ੍ਰੀ ਅੰਮ੍ਰਿਤਸਰ ਕੇਵਲ ਸਿੱਖਾਂ ਦਾ ਧਾਰਮਕ ਕੇਂਦਰ ਹੀ ਨਹੀਂ, ਕੌਮੀ ਏਕਤਾ ਤੇ ਆਰਥਕ ਖ਼ੁਸ਼ਹਾਲੀ ਦੀ ਦ੍ਰਿਸ਼ਟੀ ਤੋਂ ਭੀ ਇਕ ਆਦਰਸ਼ਕ ਰਚਨਾ ਬਣ ਗਿਆ । ਗੁਰੂ

ਰਾਮਦਾਸ ਜੀ ਨੇ ਇਸ ਧਰਮ-ਕੇਂਦਰ ਨੂੰ ਹਰ ਪੱਖੋਂ ਮੁਕੰਮਲ ਤੇ ਆਰਥਕ ਤੌਰ ਤੇ ਨਿਪੁੰਨ ਬਣਾਨ ਲਈ ਏਥੇ ਬਵੰਜਾ ਕਿਤਿਆਂ ਦੇ ਲੋਕ ਵਸਾਏ। ਵਖ ਵਖ ਕੰਮ ਕਰਨ ਵਾਲੇ ਇਹ ਲੋਕੀਂ ਸੈਂਕੜਿਆਂ ਦੀ ਗਿਣਤੀ ਵਿਚ ਕਸੂਰ, ਪੱਟੀ ਤੇ ਕਲਾਨੌਰ ਤੋਂ ਲਿਆਂਦੇ ਗਏ। ਇਸ ਕੰਮ ਵਾਸਤੇ ਗੁਰੂ ਜੀ ਨੇ ਬਾਬਾ ਬੁੱਢਾ, ਗੁਰੀਏ, ਰੂਪ ਰਾਮ, ਚੰਦਰ ਭਾਨ ਤੇ ਭਾਈ ਸਾਲ੍ਹੋ ਆਦਿ ਦੀ ਸਹਾਇਤਾ ਲਈ।

ਜੋ ਲੋਕੀਂ ਇਥੇ ਆ ਕੇ ਵੱਸੇ ਉਨ੍ਹਾਂ ਵਿਚ ਹਿੰਦੂ ਤੇ ਮੁਸਲਮਾਨ ਦੋਹਾਂ ਧਰਮਾਂ ਦੇ ਚੋਖੇ ਲੋਕੀਂ ਸਨ, ਜਿਨ੍ਹਾਂ ਵਿਚੋਂ ਕਈ ਆਪੋ ਆਪਣੇ ਕੰਮਾਂ ਵਿਚ ਬਹੁਤ ਮਾਹਰ ਸਨ। ਉਹ ਦਸਤਕਾਰੀ ਦੇ ਕੰਮਾਂ ਤੇ ਵਖ ਵਖ ਹੁਨਰਾਂ ਤੇ ਵਪਾਰ ਦੇ ਚੰਗੇ ਜਾਣੂ ਸਨ। ਆਰਥਕ ਪੱਖ ਤੋਂ ਅਜਿਹੇ ਬੰਦਿਆਂ ਦੀ ਬਹੁਤ ਲੋੜ ਸੀ, ਜੋ ਕਿ ਵਪਾਰ ਦੇ ਵਾਧੇ ਤੇ ਉਪਜ ਵਿਚ ਸਹਾਈ ਹੋ ਸਕਣ। ਇਨ੍ਹਾਂ ਵਿਚ ਲੁਹਾਰ, ਤ੍ਰਖਾਣ, ਮੋਚੀ, ਜੁਲਾਹੇ, ਠਠਿਆਰ ਆਦਿ ਉਹ ਲੋਕੀਂ ਭੀ ਸਨ ਜੋ ਕਿ ਕਿਰਤ ਦੇ ਲਿਹਾਜ਼ ਤੋਂ ਨੀਵੇਂ ਸਮਝੇ ਜਾਂਦੇ ਸਨ। ਗੁਰੂ ਰਾਮਦਾਸ ਜੀ ਨੇ ਆਦਿ ਗੁਰੂ ਦੇ ਮਿਸ਼ਨ ਦੀ ਪੂਰਤੀ ਕਰਦਿਆਂ ਇਨ੍ਹਾਂ ਨੀਵੀਆਂ ਜਾਤੀਆਂ ਨੂੰ ਨਿਵਾਜ ਕੇ ਉੱਚਿਆਂ ਕੀਤਾ।

ਭਾਰਤ ਵਿਚ ਓਦੋਂ ਧਰਮ-ਮੰਦਰ ਤਾਂ ਬੜੇ ਸਨ, ਪਰ ਉਹ ਅਜਿਹੇ ਧਰਮ-ਅਸਥਾਨ ਸਨ ਜਿਥੇ ਕਿ ਦਾਨ ਦੇ ਆਸਰੇ ਨਿਰਬਾਹ ਕਰਨ ਵਾਲੇ ਸਾਧੂ, ਪੁਜਾਰੀ ਤੇ ਬਿਹੰਗਮ ਬੈਠੇ ਰਹਿੰਦੇ ਸਨ ਅਤੇ ਕਈ ਤਾਂ ਵਿਹਲੜ ਬਣ ਕੇ ਜੀਵਨ ਹੀ ਵਿਅਰਥ ਗਵਾ ਦੇਂਦੇ। ਨਾ ਤਾਂ ਉਹ ਕੋਈ ਕਿਰਤ ਕਰਦੇ ਸਨ ਤੇ ਨਾ ਹੀ ਸਮਾਜ-ਸੁਧਾਰ ਦਾ ਕੋਈ ਕੰਮ ਹੀ। ਸਗੋਂ ਉਹ ਸਮਾਜ ਉਪਰ ਇਕ ਭਾਰ ਸਨ ਤੇ ਸਮਾਜ ਦੀਆਂ ਕਈ ਕੁਰੀਤੀਆਂ ਦਾ ਕਾਰਨ ਬਣੇ ਹੋਏ ਸਨ। ਗੁਰੂ ਜੀ ਨੇ ਸਿੱਖੀ ਦਾ ਕੇਂਦਰ ਬਣਾਨ ਤੇ ਇਥੇ ਲੋਕਾਂ ਨੂੰ ਵਸਾਣ ਵੇਲੇ ਧਰਮ ਦੀ ਕਿਰਤ ਕਰਨ ਵਾਲੇ ਗ੍ਰਿਹਸਤੀਆਂ ਨੂੰ ਤਰਜੀਹ ਦਿੱਤੀ। ਉਨ੍ਹਾਂ ਵਾਹੀ,

ਵਪਾਰ, ਹੁਨਰ ਤੇ ਹੱਥੀਂ ਕੰਮ ਕਰਨ ਵਾਲਿਆਂ ਨੂੰ 'ਜੀ ਆਇਆਂ' ਕਿਹਾ । ਜੋ ਕਿਰਤ ਦੁਆਰਾ ਲੋਕਾਂ ਦੀ ਆਰਥਕ ਹਾਲਤ ਸੁਧਾਰਦੇ ਸਨ, ਮਿਹਨਤ ਤੇ ਮੁਸ਼ੱਕਤ ਨਾਲ ਰੋਜ਼ੀ ਕਮਾਂਦੇ ਸਨ, ਗੁਰੂ ਸਾਹਿਬਾਂ ਨੇ ਉਨ੍ਹਾਂ ਦੀ ਮਦਦ ਕੀਤੀ । ਸਪਸ਼ਟ ਹੈ ਕਿ ਭਗਤੀ, ਪ੍ਰੇਮ, ਸੇਵਾ ਤੇ ਆਚਰਨ ਦੀ ਉਸਾਰੀ ਦੇ ਨਾਲ ਨਾਲ ਲੋਕਾਂ ਦੀਆਂ ਨਿਤ ਦੀਆਂ ਲੋੜਾਂ ਤੇ ਆਰਥਕ ਸਮੱਸਿਆਵਾਂ ਵਲ ਵੀ ਧਿਆਨ ਦਿੱਤਾ ਗਿਆ। ਪਰ-ਅਧੀਨ ਰਹਿ ਕੇ ਨਿਰਬਾਹ ਕਰਨ ਵਾਲਿਆਂ ਦੇ ਵਿਚਾਰ ਕਦੇ ਸੁਤੰਤਰ ਨਹੀਂ ਹੋ ਸਕਦੇ । ਉਨ੍ਹਾਂ ਦੇ ਆਦਰਸ਼ ਕਦੇ ਉੱਚੇ ਨਹੀਂ ਹੋ ਸਕਦੇ। ਦੂਜੇ ਦੇ ਧਨ ਤੇ ਦਾਨ ਵਲ ਹੀ ਨਜ਼ਰ ਰੱਖਣ ਵਾਲਾ ਵਿਹਲੜ, ਮਖੱਟੂ ਤਾਂ ਸਮਾਜ ਲਈ ਬੋਝਲ ਹੋ ਜਾਂਦਾ ਹੈ, ਸਗੋਂ ਮਾਨਸਕ ਤੌਰ ਤੇ ਨਿਰਜਿੰਦ ਵੀ।

ਗੁਰੂ ਰਾਮਦਾਸ ਜੀ ਨੇ ਸਿੱਖਾਂ ਦੇ ਤੀਰਥ—ਅੰਮ੍ਰਿਤਸਰ—ਨੂੰ ਅਜਿਹਾ ਧਾਰਮਿਕ ਕੇਂਦਰ ਬਣਨ ਤੋਂ ਬਚਾਇਆ ਅਤੇ ਇਥੋਂ ਦੇ ਵਸਨੀਕਾਂ ਨੂੰ ਸੁਤੰਤਰ ਤੌਰ ਤੇ ਰੋਜ਼ੀ ਕਮਾਣ ਵਿਚ ਸਹਾਇਤਾ ਦੇ ਕੇ ਉਨ੍ਹਾਂ ਦਾ ਉਪਜਾਊ ਤੇ ਉਸਾਰੂ ਪੱਖ ਉਜਾਗਰ ਕੀਤਾ।

ਧਰਮ ਖੇਤਰ ਵਿਚ ਇਕ ਪੁਰਾਣਾ ਖ਼ਿਆਲ ਇਹ ਸੀ ਕਿ ਰਿਸ਼ੀਆਂ, ਅਵਤਾਰਾਂ, ਗੁਰੂਆਂ, ਸੰਤਾਂ ਅਤੇ ਮਹਾਤਮਾ ਲੋਕਾਂ ਦਾ ਕੰਮ ਸਿਰਫ਼ ਆਤਮਕ ਉਪਦੇਸ਼ ਦੇਣਾ ਹੈ । ਇਹੋ ਕਾਰਨ ਹੈ ਕਿ ਪੁਰਾਣੇ ਸਮਿਆਂ ਵਿਚ ਰਿਸ਼ੀਆਂ ਮੁਨੀਆਂ ਜਾਂ ਆਚਾਰਯ ਲੋਕਾਂ ਅਤੇ ਧਾਰਮਕ ਆਗੂਆਂ ਨੇ ਮਨੁੱਖ-ਜਾਤੀ ਨੂੰ ਕੇਵਲ ਇਕ ਪੱਖ ਤੋਂ ਹੀ ਉੱਚਿਆਂ ਕੀਤਾ ਤੇ ਉਹ ਸੀ ਪਰਮਾਰਥ । ਜੀਵਨ ਦੇ ਹੋਰ ਪੱਖਾਂ ਨੂੰ ਅੱਖੋਂ ਓਹਲੇ ਰਖਿਆ ਗਿਆ। ਪਰ ਸਿਖ-ਧਰਮ ਵਿਚ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਹੀ ਜ਼ਿੰਦਗੀ ਦੇ ਹੋਰ ਪਹਿਲੂਆਂ ਵਲ ਧਿਆਨ ਦਿੱਤਾ ਗਿਆ । ਕਹਿੰਦੇ ਹਨ—'ਗ਼ਰੀਬੀ ਤੇ ਪਾਪ ਇਕੱਠੇ ਤੁਰਦੇ ਹਨ' । ਭਾਵ ਇਹ ਕਿ ਗ਼ਰੀਬੀ ਤੇ ਭੁੱਖ ਨਾਲ ਮਰਦੇ ਇਨਸਾਨ ਜੁਰਮ ਵਲ

ਪ੍ਰੇਰੇ ਜਾਂਦੇ ਹਨ। ਮਨੁੱਖ ਨੂੰ ਅਜਿਹੀ ਗਿਰਾਵਟ ਤੇ ਮੰਗਣ ਦੀ ਭੈੜੀ ਵਾਦੀ ਤੋਂ ਬਚਾਣ ਲਈ ਗੁਰੂ ਰਾਮਦਾਸ ਜੀ ਨੇ ਆਤਮਕ ਉਚਤਾ, ਸਮਾਜਕ ਤੇ ਭਾਈਚਾਰਕ ਸਾਂਝ ਦੇ ਨਾਲ ਨਾਲ ਆਰਥਕ ਉਸਾਰੀ ਤੇ ਸ੍ਵੈ-ਸੰਪੂਰਨਤਾ ਦੀ ਵੀ ਪ੍ਰੇਰਨਾ ਕੀਤੀ।

ਸ੍ਰੀ ਗੁਰੂ ਰਾਮਦਾਸ ਜੀ ਦੇ ਗੁਣ ਬੇਅੰਤ ਹਨ ਤੇ ਅਕਥਨੀਯ ਹਨ। ਸਾਡੀ ਸੋਚ ਸਮਝ ਤੇ ਕਲਮ ਵਿਚ ਇਤਨੀ ਤਾਕਤ ਨਹੀਂ ਕਿ ਸਤਿਗੁਰੂ ਜੀ ਦੇ ਸਾਰੇ ਗੁਣ ਬਿਆਨ ਕਰ ਸਕਣ। ਗੁਣਾਂ ਦੇ ਖ਼ਜ਼ਾਨੇ ਸੋਢੀ ਸੁਲਤਾਨ ਦੀ ਇਕ ਬਹੁਮੁੱਲੀ ਦੇਣ ਹੈ 'ਅੰਮ੍ਰਿਤਸਰੁ ਸਿਫਤੀ ਦਾ ਘਰੁ'। ਆਪ ਦੀ ਇਹ ਆਦਰਸ਼ਕ ਰਚਨਾ ਹੁਣ ਤਕ ਕਾਇਮ ਹੈ ਜੋ ਕਿ ਆਪ ਦੀ ਅਮਰ ਯਾਦਗਾਰ ਹੈ, ਜਿਥੇ ਨਿੱਤ ਨਵੇਂ ਸੂਰਜ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਸ਼ਰਧਾ ਤੇ ਉਤਸ਼ਾਹ ਨਾਲ ਆਂਦੀਆਂ ਹਨ ਤੇ ਮਨ ਉਤੇ ਆਤਮਕ ਸ਼ਾਂਤੀ ਲੈ ਕੇ ਪਰਤਦੀਆਂ ਹਨ।

ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ॥
ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ ॥
ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ ॥
ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ ॥
(ਸਤੇ ਬਲਵੰਡ ਦੀ ਵਾਰ)

## ਪੰਚ-ਸ਼ਬਦੀ
## ਕੀਰਤਨੀ ਆਸਾ ਦੀ ਵਾਰ

ਇਹ ਪੋਥੀ

'ਕੀਰਤਨ-ਪ੍ਰਕਾਸ਼' ਦੇ ਗੁਟਕਿਆਂ ਦੀ ਥਾਂ ਨਵੀਂ ਸੁਗਾਤ ਹੈ । ਇਸ ਵਿਚ ਇਕ ਇਕ ਛੱਕੇ ਨਾਲ ਰਲਦੇ ਮਿਲਦੇ ਪੰਜ ਪੰਜ ਸਤ ਸਤ ਸ਼ਬਦ ਹਨ । ਹਰ ਚੌਥੇ ਸਫ਼ੇ ਤੇ ਨਵਾਂ ਛੱਕਾ ਹੈ ਅਤੇ ਚਾਰ-ਗੁਣਾਂ ਕੀਤਿਆਂ ਛੱਕਾ, ਸਲੋਕ ਤੇ ਪਉੜੀਆਂ ਝੱਟ-ਪੱਟ ਹੀ ਲੱਭ ਪੈਂਦੀਆਂ ਹਨ ।

ਪੋਥੀ ਵਿਚ ਦਿੱਤੇ ੨੩੫ ਸ਼ਬਦਾਂ ਦਾ ਪੂਰਾ ਤਤਕਰਾ ਅਰੰਭ ਵਿਚ ਹੈ ਅਤੇ ਅਖ਼ੀਰ ਵਿਚ "ਪਾਠ ਕਰਨ ਵਿਚ ਪਰਚੱਲਤ ਭੁੱਲਾਂ" ਦਿੱਤੀਆਂ ਹਨ ।

ਗੁਰਦਵਾਰਿਆਂ, ਸਤਿਸੰਗਾਂ ਤੇ ਆਮ ਘਰਾਂ ਵਿਚ ਇਹ ਪੋਥੀ ਬਹੁਤ ਹੀ ਪਿਆਰੀ ਹੋ ਰਹੀ ਹੈ । ਇਕ ਵਾਰ ਜ਼ਰੂਰ ਦਰਸ਼ਨ ਕਰੋ ।

ਕਾਗਜ਼ ਛਪਾਈ ਵਧੀਆ, ਸਫ਼ੇ ੧੧੨
ਜਿਲਦ ਸਮੇਤ ਭੇਟਾ ੫-੫੦

# ਪ੍ਰੋ: ਸਾਹਿਬ ਸਿੰਘ ਲਿਖਤ ਪੁਸਤਕਾਂ

੧. ਬਾਬਾਣੀਆਂ ਕਹਾਣੀਆਂ
੨. ਮੇਰੀ ਜੀਵਨ ਕਹਾਣੀ
੩. ਗੁਰਬਾਣੀ ਵਿਆਕਰਣ
੪. ਸਿਮਰਨ ਦੀਆਂ ਬਰਕਤਾਂ
੫. ਆਦਿ ਬੀੜ ਬਾਰੇ
੬. ਸਦਾਚਾਰਕ ਲੇਖ
੭. ਸਰਬੱਤ ਦਾ ਭਲਾ
੮. ਧਰਮ ਤੇ ਸਦਾਚਾਰ
੯. ਬੁਰਾਈ ਦਾ ਟਾਕਰਾ
੧੦. ਸਿਖੁ ਸਿਦਕੁ ਨਾ ਹਾਰੇ
੧੧. ਗੁਰਬਾਣੀ ਤੇ ਇਤਿਹਾਸ ਬਾਰੇ
੧੨. ਜੀ: ਬ੍ਰਿ: ਗੁਰੂ ਨਾਨਕ ਦੇਵ ਜੀ
੧੩. ਜੀ: ਬ੍ਰਿ: ਗੁਰੂ ਗੋਬਿੰਦ ਸਿੰਘ ਜੀ
੧੪. ,, ਗੁਰੂ ਅੰਗਦ ਦੇਵ ਜੀ
੧੫. ,, ਗੁਰੂ ਅਮਰਦਾਸ ਜੀ
੧੬. ,, ਗੁਰੂ ਰਾਮਦਾਸ ਜੀ
੧੭. ,, ਗੁਰੂ ਅਰਜਨ ਦੇਵ ਜੀ
੧੮. ,, ਗੁਰੂ ਹਰਿ ਗੋਬਿੰਦ ਜੀ
੧੯. ,, ਗੁਰੂ ਤੇਗ ਬਹਾਦਰ ਜੀ
੨੦. ,, ਗੁਰੂ ਹਰਿ ਰਾਇ ਜੀ ਤੇ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ
੨੧. ਗੁਰ ਇਤਿਹਾਸ ਪਾ: ੨ ਤੋਂ ੯ ਇਕੋ ਜਿਲਦ ਵਿਚ
੨੨. ਜਪੁਜੀ ਸਾਹਿਬ ਸਟੀਕ
੨੩. ਆਸਾ ਦੀ ਵਾਰ ਸਟੀਕ
੨੪. ਸੁਖਮਨੀ ਸਾਹਿਬ ਸਟੀਕ
੨੫. ਨਿਤਨੇਮ ਸਟੀਕ
੨੬. ਭੱਟਾਂ ਦੇ ਸਵਈਏ ਸਟੀਕ
੨੭. ਸੱਤੇ ਬਲਵੰਡ ਦੀ ਵਾਰ ਸਟੀਕ
੨੮. ਸਿੱਧ ਗੋਸਟਿ ਸਟੀਕ
੨੯. ਰਾਮਕਲੀ ਸਦ ਸਟੀਕ
੩੦. ਸਲੋਕ ਫਰੀਦ ਜੀ ਸਟੀਕ
੩੧. ਸਲੋਕ ਕਬੀਰ ਜੀ ਸਟੀਕ
੩੨. ਭਗਤ ਬਾਣੀ ਸਟੀਕ (ਪੰਜ ਜਿਲਦਾਂ)
੩੩. ਸਲੋਕ ਗੁਰੂ ਅੰਗਦ ਸਾਹਿਬ ਸਟੀਕ
੩੪. ਬਾਰਹਮਾਹ ਤੁਖਾਰੀ ਤੇ ਮਾਝ ਸਟੀਕ
੩੫. ਜਾਪੁ ਸਾਹਿਬ, ਸਵੱਈਏ, ਚੌਪਈ ਸਟੀਕ
੩੬ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ (ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ) ਦਸ ਜਿਲਦਾਂ
੩੭. ਜਪੁਜੀ ਸਟੀਕ (ਹਿੰਦੀ ਵਿਚ)

੧ੳ ਸਤਿਗੁਰਪ੍ਰਸਾਦਿ ॥

।-ਇਤਿਹਾਸ ਨੰਬਰ ੫

ਜੀਵਨ-ਬ੍ਰਿਤਾਂਤ

# ਸ੍ਰੀ ਗੁਰੂ ਅਰਜਨ ਦੇਵ ਜੀ

ਲੇਖਕ

ਪ੍ਰੋਫ਼ੈਸਰ ਸਾਹਿਬ ਸਿੰਘ ਡੀ. ਲਿਟ.



ਸਿੰਘ ਬ੍ਰਦਰਜ਼, ਮਾਈ ਸੇਵਾਂ, ਅੰਮ੍ਰਿਤਸਰ

Approved by D. P. I. Punjab
vide Memo No. 3/30-68 (ਸ: ਪ:) ਮਿਤੀ 8-4-68

੧੯੬੭, ੧੯੬੯, ੧੯੭੫, ੧੯੭੬, ੧੯੭੭
੧੯੭੮, ੧੯੭੯, ੧੯੮੦, ੧੯੮੪, ੧੯੮੮, ੧੯੯੦
੧੨ਵੀਂ ਛਾਪ ਅਗਸਤ ੧੯੯੨

ਮੁੱਲ ੭-੫੦

ISBN 81-7205-001-1

ਪ੍ਰਕਾਸ਼ਕ
ਸਿੰਘ ਬ੍ਰਦਰਜ਼, ਮਾਈ ਸੇਵਾਂ, ਅੰਮ੍ਰਿਤਸਰ
ਛਾਪਕ
ਰਵਿੰਦਰ ਪ੍ਰਿੰਟਿੰਗ ਪ੍ਰੈਸ, ਸੁੰਦਰ ਨਗਰ, ਅੰਮ੍ਰਿਤਸਰ

# ਤਤਕਰਾ

# ਦੂਜੀ ਐਡੀਸ਼ਨ

ਗੁਰੂ ਗੋਬਿੰਦ ਸਿੰਘ ਜੀ ਦੇ ਤਿੰਨ-ਸੌ-ਸਾਲਾ ਗੁਰਪੁਰਬ ਸਮੇ ੧੯੬੬ ਦੇ ਅਖ਼ੀਰ ਤੇ ਜੀਵਨ ਬ੍ਰਿਤਾਂਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਭਾਰੀ ਗਿਣਤੀ ਵਿਚ ਛਪਿਆ ਸੀ ਅਤੇ ਕੁਝ ਹੀ ਮਹੀਨਿਆਂ ਬਾਅਦ ੧੯੬੭ ਵਿਚ ਉਸ ਦੀ ਦੂਜੀ ਐਡੀਸ਼ਨ ਛਪਵਾਣੀ ਪੈ ਗਈ ਸੀ । ਫਿਰ ੧੯੬੭ ਵਿਚ ਹੀ ਲੁਧਿਆਣਾ ਦੀ ਭੁਲਾ-ਸਤਸੰਗ ਕਮੇਟੀ ਦੇ ਉੱਦਮ ਦੇਣ ਨਾਲ ਸ੍ਰੀ ਗੁਰੂ ਅਮਰਦਾਸ ਜੀ ਦਾ ਜੀਵਨ-ਬ੍ਰਿਤਾਂਤ ਛਪਿਆ ਸੀ। ਲਗਦੇ ਹੱਥ ਉਸ ਦੇ ਨਾਲ ਹੀ ਸ੍ਰੀ ਗੁਰੂ ਅਰਜਨ ਸਾਹਿਬ ਦਾ ਜੀਵਨ ਵੀ ਮਈ ੧੯੬੭ ਵਿਚ ਛਪ ਗਿਆ ਸੀ। ਇਸ ਤੋਂ ਬਾਅਦ ਸਿੰਘ ਬ੍ਰਦਰਜ਼ ਨੇ ਉੱਦਮ ਕਰ ਕੇ ੧੯੬੮ ਵਿਚ ਬਾਕੀ ਗੁਰੂ ਸਾਹਿਬਾਨ ਦੇ ਜੀਵਨ-ਬ੍ਰਿਤਾਂਤ ਵੀ ਇਕ ਇਕ ਕਰ ਕੇ ਛਪਵਾ ਦਿਤੇ। ਆਖ਼ਰੀ ਜੀਵਨ ਸ੍ਰੀ ਗੁਰੂ ਨਾਨਕ ਦੇਵ ਜੀ ਹੁਣ ੧੯੬੯ ਵਿਚ ਪੰਜ-ਸੌ ਸਾਲਾ ਜਨਮ-ਉਤਸਵ ਸਮੇ ਕਾਫ਼ੀ ਗਿਣਤੀ ਵਿਚ ਛਪ ਰਿਹਾ ਹੈ। ਇਉਂ ਮੇਰਾ ਕਈ ਸਾਲਾਂ ਦਾ ਲਿਖਿਆ ਹੋਇਆ 'ਗੁਰ-ਇਤਿਹਾਸ' ਮੁਕੰਮਲ ਹੋ ਕੇ ਪਾਠਕਾਂ ਦੇ ਹੱਥਾਂ ਤਕ ਅੱਪੜ ਰਿਹਾ ਹੈ।

ਹੁਣ ਜੀਵਨ-ਬ੍ਰਿਤਾਂਤ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਇਹ ਦੂਜੀ ਐਡੀਸ਼ਨ ਪਾਠਕਾਂ ਤੇ ਗੁਰਸਿੱਖ-ਸੰਗਤਾਂ ਦੀ ਮਿਲਵਰਤਣ ਨਾਲ ਛਪ ਰਹੀ ਹੈ।

ਇਹ ਸਾਰੀ ਮਿਹਰ ਸਤਿਗੁਰੂ ਪਤਿਸ਼ਾਹ ਦੀ ਹੈ, ਜਿਸ ਲਈ ਉਨ੍ਹਾਂ ਦਾ ਕੋਟਾਨ ਕੋਟ ਧੰਨਵਾਦ ਹੈ।

C/O ਡਾ: ਦਲਜੀਤ ਸਿੰਘ
E-13 ਮੈਡੀਕਲ ਕਾਲਜ
ਪਟਿਆਲਾ
੫,੩,੧੯੬੯

ਦਾਸ
ਸਾਹਿਬ ਸਿੰਘ

ੴ ਸਤਿਗੁਰਪ੍ਰਸਾਦਿ ॥

# ਜੀਵਨ-ਬ੍ਰਿਤਾਂਤ

# ਸ੍ਰੀ ਗੁਰੂ ਅਰਜਨ ਸਾਹਿਬ

[੧੫੬੩–੧੬੦੬]

# ਪਹਿਲਾ ਕਾਂਡ

**ਜਨਮ ਅਸਥਾਨ–**

(ਗੁਰੂ) ਅਰਜਨ ਦੇਵ ਜੀ ਦੇ ਪਿਤਾ (ਗੁਰੂ) ਰਾਮਦਾਸ ਜੀ ੧੨ ਸਾਲਾਂ ਦੀ ਉਮਰੇ ਗੋਇੰਦਵਾਲ ਆਏ ਸਨ । ਗੋਇੰਦਵਾਲ ਸੰਨ ੧੫੪੬ ਵਿਚ ਵੱਸਿਆ ਸੀ । ਗੁਰੂ ਅੰਗਦ ਸਾਹਿਬ ਦੇ ਹੁਕਮ ਅਨੁਸਾਰ (ਗੁਰੂ) ਅਮਰਦਾਸ ਜੀ ਨੇ ਵਸਾਇਆ ਸੀ । ਉਹਨਾਂ ਹੀ ਇਹਨਾਂ ਨੂੰ ਆਖਿਆ ਕਿ ਬਾਸਰਕੇ ਤੋਂ ਆਪਣੇ ਸਾਕਾਂ-ਅੰਗਾਂ ਨੂੰ ਗੋਇੰਦਵਾਲ ਲਿਆ ਵਸਾਓ । (ਗੁਰੂ) ਰਾਮਦਾਸ ਜੀ ਦਾ ਨਾਨਕਾ ਪਿੰਡ ਸੀ ਬਾਸਰਕੇ । ਜਦੋਂ ੧੫੪੧ ਵਿਚ ਇਹਨਾਂ ਦੇ ਪਿਤਾ ਜੀ ਦਾ ਦੇਹਾਂਤ ਹੋ ਗਿਆ, ਮਾਤਾ ਤਾਂ ਪਹਿਲਾਂ ਹੀ ਗੁਜ਼ਰ ਚੁਕੀ ਸੀ ਤਾਂ ਇਹਨਾਂ ਦੀ ਨਾਨੀ ਇਹਨਾਂ ਨੂੰ ਲਾਹੌਰ ਤੋਂ ਬਾਸਰਕੇ ਲੈ ਆਈ । ਉਸ ਵੇਲੇ ਇਹਨਾਂ ਦੀ ਉਮਰ ੭ ਸਾਲ ਸੀ । ਬਾਸਰਕੇ ਆਉਂਦੇ ਹੀ ਇਹ ਗੁਰੂ ਅਮਰਦਾਸ ਜੀ ਦੀ ਨਜ਼ਰੇ ਪੈ ਗਏ, ਉਹਨਾਂ ਨੂੰ ਹੋਣਹਾਰ ਜਾਪੇ, ਪਿਤਾ ਵਾਲਾ ਨਿੱਘਾ ਪਿਆਰ ਦੇਣਾ ਸ਼ੁਰੂ ਕਰ ਦਿਤੋ ਨੇ । ਇਸੇ ਤਰ੍ਹਾਂ ਦੁਵੱਲੀ ਇਹ ਖਿੱਚ ਇਤਨੀ ਵਧੀ ਕਿ ਜਦੋਂ ਗੋਇੰਦਵਾਲ ਵੱਸਿਆ ਤਾਂ (ਗੁਰੂ) ਰਾਮਦਾਸ ਜੀ ਨੂੰ ਭੀ ਗੋਇੰਦ-ਵਾਲ ਆ ਵੱਸਣ ਦਾ ਮੌਕਾ ਮਿਲਿਆ । ਸੰਨ ੧੫੫੨ ਵਿਚ ਗੁਰੂ ਅੰਗਦ

ਦੇਵ ਜੀ ਦੇ ਥਾਂ ਗੁਰੂ ਅਮਰਦਾਸ ਜੀ ਗੁਰੂ ਬਣੇ, ਖਡੂਰ ਤੋਂ ਇਹ ਗੋਇੰਦ-ਵਾਲ ਆ ਗਏ। ਅਗਲੇ ਸਾਲ ਸੰਨ ੧੫੫੩ ਵਿਚ ਆਪਣੀ ਲੜਕੀ ਬੀਬੀ ਭਾਨੀ ਜੀ ਦੀ ਸ਼ਾਦੀ (ਗੁਰੂ) ਰਾਮਦਾਸ ਨਾਲ ਕਰ ਦਿਤੀਓ ਨੇ।

ਗੋਇੰਦਵਾਲ (ਗੁਰੂ) ਰਾਮਦਾਸ ਜੀ ਦੇ ਘਰ ਤਿੰਨ ਪੁੱਤਰ ਜਨਮੇ। ਸਭ ਤੋਂ ਛੋਟੇ ਗੁਰੂ ਅਰਜਨ ਦੇਵ ਜੀ ਸਨ।

## ਜਨਮ ਤਰੀਕ--

(ਗੁਰੂ) ਅਰਜਨ ਸਾਹਿਬ ਦਾ ਜਨਮ ੧੯ ਵੈਸਾਖ ਸੰਮਤ ੧੬੨੦ ਨੂੰ ਹੋਇਆ ਸੀ। ਚੰਦ੍ਰਮਾ ਦੇ ਹਿਸਾਬ ਉਸ ਦਿਨ ਵੈਸਾਖ ਸੁਦੀ ੭ ਸੀ, ਭਾਵ, ਪੂਰਨਮਾਸ਼ੀ ਤੋਂ ਪਿਛੋਂ ਸੱਤਵਾਂ ਦਿਨ। ਈਸਵੀ ਸੰਨ ੧੫੬੩ ਅਤੇ ਅਪ੍ਰੈਲ ਦੀ ੧੫ ਤਰੀਕ ਸੀ। ਇਥੇ ਇਹ ਗੱਲ ਚੇਤੇ ਰਖਣ ਵਾਲੀ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਜਨਮ ਭੀ ੧੫ ਅਪ੍ਰੈਲ ਨੂੰ ਹੋਇਆ ਸੀ, ਪਰ ਉਸ ਸਾਲ ਉਸ ਦਿਨ ੨੦ ਵੈਸਾਖ ਸੀ। ਇਕ ਹੋਰ ਸੁਆਦਲੀ ਇਤਿ-ਹਾਸਕ ਗੱਲ ਭੀ ਚੇਤੇ ਰਖਣੀ। ਅਤੇ ਗੁਰੂ ਅੰਗਦ ਸਾਹਿਬ ਦਾ ਜਨਮ ਭੀ ਵੈਸਾਖ ਦੇ ਮਹੀਨੇ ਹੋਇਆ ਸੀ।

ਗੁਰੂ ਨਾਨਕ ਦੇਵ ਜੀ—੨੦ ਵੈਸਾਖ।
ਗੁਰੂ ਅੰਗਦ ਸਾਹਿਬ—੫ ਵੈਸਾਖ।
ਗੁਰੂ ਅਰਜਨ ਸਾਹਿਬ—੧੯ ਵੈਸਾਖ।

(ਗੁਰੂ) ਅਰਜਨ ਦੇਵ ਜੀ ਦੇ ਜਨਮ-ਸਮੇ (ਗੁਰੂ) ਰਾਮਦਾਸ ਜੀ ਦੀ ਉਮਰ ਸਾਢੇ ਅਠਾਈ ਸਾਲ ਸੀ, ਅਤੇ ਗੁਰੂ ਅਮਰਦਾਸ ਜੀ ਉਸ ਵੇਲੇ ੮੪ ਸਾਲਾਂ ਦੇ ਸਨ।

## ਬਾਲ ਉਮਰ

(ਗੁਰੂ) ਅਰਜਨ ਸਾਹਿਬ ਸਭ ਤੋਂ ਪਹਿਲੇ ਗੁਰੂ ਸਨ, ਜਿਨ੍ਹਾਂ ਨੂੰ ਜੰਮਦਿਆਂ ਹੀ ਗੁਰਮਤਿ ਦੀ ਗੁੜ੍ਹਤੀ ਮਿਲੀ ਸੀ। ਗੁਰੂ ਅਮਰਦਾਸ ਜੀ ਇਹਨਾਂ ਦੇ ਨਾਨੇ ਸਨ, ਜੋ ਗੁਰੂ ਅੰਗਦ ਸਾਹਿਬ ਦੀ ਆਗਿਆ

ਅਨੁਸਾਰ ਗੋਇੰਦਵਾਲ ਵਿਚ ਰਿਹਾਇਸ਼ ਬਣਾ ਚੁਕੇ ਸਨ । ਸੋ, (ਗੁਰੂ) ਅਰਜਨ ਦੇਵ ਜੀ ਆਪਣੇ ਨਾਨਕੇ ਪਿੰਡ ਜੰਮੇ ਅਤੇ ਨਾਨਾ ਗੁਰੂ ਅਮਰਦਾਸ ਜੀ ਦੀ ਗੋਦੀ ਵਿਚ ਹੀ ਪਲੇ। ਪਲੇ ਤਾਂ ਵੱਡੇ ਦੋਵੇਂ ਭਰਾ ਬਾਬਾ ਪ੍ਰਿਥੀ ਚੰਦ ਅਤੇ ਬਾਬਾ ਮਹਾਂਦੇਵ ਭੀ ਗੁਰੂ-ਗੋਦ ਵਿਚ ਹੀ ਸਨ । ਪਰ ਦੂਜਿਆਂ ਨਾਲ ਪਿਆਰ ਹੁੰਦਿਆਂ ਭੀ ਪਿਆਰ ਦੀ ਅਸਲ ਬਾਜ਼ੀ (ਗੁਰੂ) ਅਰਜਨ ਦੇਵ ਹੀ ਲੈ ਗਏ। ਨਾਨੇ ਦੋਹਤਰੇ ਦਾ ਪਰਸਪਰ ਪਿਆਰ ਇਤਨਾ ਵਧਿਆ ਕਿ ਇਸ ਦੀ ਬਰਕਤ ਨਾਲ ਉੱਚੀ ਮਨੁੱਖਤਾ ਦੇ ਸਾਰੇ ਗੁਣਾਂ ਦੇ ਅੰਕੁਰ ਇਹਨਾਂ ਦੇ ਅੰਦਰ ਫੁੱਟਣ ਲੱਗ ਪਏ । ਗੁਰੂ ਅਮਰਦਾਸ ਜੀ ਦੀ ਪਾਰਖੂ ਅੱਖ ਨੇ ਜਿਵੇਂ ਇਹਨਾਂ ਦੇ ਪਿਤਾ (ਗੁਰੂ) ਰਾਮਦਾਸ ਜੀ ਨੂੰ ੭ ਸਾਲਾਂ ਦੀ ਉਮਰੇ ਹੀ ਪਛਾਣ ਲਿਆ ਸੀ ਤਿਵੇਂ ਇਹਨਾਂ ਦੇ ਅੰਦਰੋਂ ਭੀ ਫੁਟਦੀ ਹੋਣਹਾਰਤਾ ਉਹਨਾਂ ਨੂੰ ਦਿਸਣ ਲਗ ਪਈ । ਗੁਰੂ ਅਮਰਦਾਸ ਜੀ ਹੋਣ-ਹਾਰਤਾ ਦੇ ਉਸ ਅੰਕੁਰ ਨੂੰ ਹੋਰ ਵਧੀਕ ਹੋਰ ਵਧੀਕ ਪਿਆਰ-ਜਲ ਪਾਂਦੇ ਗਏ। ਸਾਢੇ ਯਾਰ੍ਹਾਂ ਸਾਲ (ਗੁਰੂ) ਅਰਜਨ ਦੇਵ ਜੀ ਨੂੰ ਗੁਰਮਤਿ ਦੀ ਇਹ ਖ਼ੁਰਾਕ ਆਪਣੇ ਨਾਨਾ ਗੁਰੂ ਅਮਰਦਾਸ ਜੀ ਤੋਂ ਮਿਲਦੀ ਰਹੀ, ਸੰਨ ੧੫੭੪ ਤਕ, ਜਦੋਂ ਕਿ ਗੁਰੂ ਅਮਰਦਾਸ ਜੀ ਪਹਿਲੀ ਸਤੰਬਰ ਨੂੰ ਜੋਤੀ ਜੋਤਿ ਸਮਾਏ। ਯਾਰ੍ਹਾਂ ਸਾਢੇ ਯਾਰ੍ਹਾਂ ਸਾਲਾਂ ਦਾ ਬੱਚਾ ਅੰਞਾਣ ਉਮਰੋਂ ਲੰਘ ਚੁਕਿਆ ਹੁੰਦਾ ਹੈ, ਉਸ ਦੇ ਕਈ ਲੱਛਣ ਇਸ ਉਮਰ ਤਕ ਉੱਘੜ ਆਉਂਦੇ ਹਨ, ਉਸ ਦੀਆਂ ਕਈ ਰੁਚੀਆਂ ਦਿਸ ਪੈਂਦੀਆਂ ਹਨ। ਹੋਣਹਾਰ ਬੱਚੇ ਦੀਆਂ ਰੁਚੀਆਂ ਅਤੇ ਲੱਛਣ ਤਾਂ ਇਤਨਾ ਲਿਸ਼ਕਾਰਾ ਮਾਰਨ ਲਗ ਪੈਂਦੇ ਹਨ ਕਿ ਉਸ ਦਾ ਜੀਵਨ-ਰੁਖ ਪਰਤੱਖ ਪਿਆ ਦਿਸਦਾ ਹੈ । ਗੁਰੂ ਕੀ ਬਾਣੀ ਨਾਲ (ਗੁਰੂ) ਅਰਜਨ ਦੇਵ ਜੀ ਦਾ ਅੱਤ ਦਰਜੇ ਦਾ ਪਿਆਰ ਵੇਖ ਕੇ ਹੀ ਗੁਰੂ ਅਮਰਦਾਸ ਜੀ ਨੇ ਆਖ ਦਿਤਾ ਸੀ ਕਿ ਇਹ 'ਦੋਹਿਤਾ ਬਾਣੀ ਦਾ ਬੋਹਿਥਾ' (ਜਹਾਜ਼) ਹੋਵੇਗਾ।

## ਪਿਤਾ-ਗੁਰੂ ਦੀਆਂ ਜ਼ਿਮੇਵਾਰੀਆਂ ਵਿਚ ਦਿਲਚਸਪੀ

(ਗੁਰੂ) ਅਰਜਨ ਦੇਵ ਜੀ ਦੇ ਪਿਤਾ ਗੁਰੂ ਰਾਮਦਾਸ ਜੀ ਸਤੰਬਰ ੧੫੭੪ ਵਿਚ ਗੁਰੂ ਬਣੇ। ਗੁਰੂ ਅਮਰਦਾਸ ਜੀ ਦੀ ਤਜਵੀਜ਼ ਅਨੁਸਾਰ ਉਹਨਾਂ ਮਾਝੇ ਦੀ ਧੁਨੀ ਵਿਚ ਨਵਾਂ ਨਗਰ ਗੁਰੂ-ਚੱਕ ਵਸਾਣਾ ਸ਼ੁਰੂ ਕੀਤਾ। ਇਹ ਕੋਈ ਨਿੱਕਾ ਜਿਹਾ ਕੰਮ ਨਹੀਂ ਸੀ। ਬਾਦਸ਼ਾਹਾਂ ਵਾਲਾ, ਜਿਥੇ ਲਖਾਂ ਕ੍ਰੋੜਾਂ ਇੱਟਾਂ, ਮਣਾਂ-ਮੂੰਹੀ ਚੂਨਾ ਅਤੇ ਕੰਮ ਉਤੇ ਲੱਗੇ ਹੋਏ ਬੰਦਿਆਂ ਲਈ ਰਿਹਾਇਸ਼ ਤੇ ਹਜ਼ਾਰਾਂ ਮਣਾਂ ਅੰਨ ਦੀ ਲੋੜ ਸੀ। ਇਸ ਕੰਮ ਨੂੰ ਸਿਰੇ ਚਾੜ੍ਹਨ ਲਈ ਜੱਥੇਬੰਦ ਮਿਹਨਤ ਦੀ ਲੋੜ ਸੀ। ਗੁਰੂ ਰਾਮਦਾਸ ਜੀ ਨੇ ਯੋਗ ਸੇਵਕਾਂ ਨੂੰ ਯੋਗ ਕੰਮਾਂ ਉਤੇ ਲਾ ਦਿਤਾ। ਉਹਨਾਂ ਦੇ ਵਿਚਕਾਰਲੇ ਸਾਹਿਬਜ਼ਾਦੇ ਬਾਬਾ ਮਹਾਦੇਉ ਜੀ ਤ ਮਸਤ ਸੁਭਾਵ ਦੇ ਸਨ। ਬਾਬਾ ਪ੍ਰਿਥੀ ਚੰਦ ਜੀ ਦੁਨਿਆਵੀ ਕੰਮਾਂ ਵਿਚ ਚੁਸਤ ਸਾਬਤ ਹੋਏ, ਕਈ ਕੰਮ ਉਹਨਾਂ ਦੇ ਸਪੁਰਦ ਕੀਤੇ ਗਏ।

(ਗੁਰੂ) ਅਰਜਨ ਦੇਵ ਜੀ ਦਾ ਬਾਣੀ ਵਾਲਾ ਇਸ਼ਕ ਤਾਂ ਹੁਣ ਤਕ ਉੱਘੜ ਹੀ ਚੁਕਾ ਸੀ। ਸ਼ਹਿਰ ਦੀਆਂ ਇਮਾਰਤਾਂ ਦੀ ਉਸਾਰੀ, ਸ਼ਹਿਰ ਵਿਚ ਹਰ ਕਿੱਤੇ ਦੇ ਲੋਕ ਲਿਆ ਕੇ ਵਸਾਣੇ, ਸਰੋਵਰ ਦੀ ਪੁਟਾਈ ਅਤੇ ਉਸਾਰੀ—ਇਹਨਾਂ ਸਭਨਾਂ ਗੱਲਾਂ ਵਿਚ ਭੀ ਇਹਨਾਂ ਪੂਰੀ ਦਿਲਚਸਪੀ ਲਈ।

# ਦੂਜਾ ਕਾਂਡ

## ਗੁਰਿਆਈ–

ਵੇਖਣ ਨੂੰ ਭਾਵੇਂ ਬਾਬਾ ਪ੍ਰਿਥੀ ਚੰਦ ਜੀ ਪਿਤਾ-ਗੁਰੂ ਰਾਮਦਾਸ ਜੀ ਤੋਂ ਸਰੋਵਰ ਆਦਿਕ ਦੀ ਉਸਾਰੀ ਅਤੇ ਸੰਗਤਾਂ ਦੀ ਰਿਹਾਇਸ਼, ਲੰਗਰ ਦੀ ਮਿਲੀ ਸੇਵਾ ਬੜੀ ਮਿਹਨਤ ਨਾਲ ਕਰ ਰਹੇ ਸਨ, ਪਰ ਪਰਖਣ ਵਾਲੀ ਅੱਖ ਤੋਂ ਇਹ ਗੱਲ ਲੁਕੀ ਨਾ ਰਹਿ ਸਕੀ ਕਿ (ਗੁਰੂ) ਅਰਜਨ ਸਾਹਿਬ ਅਤੇ ਬਾਬਾ ਪ੍ਰਿਥੀ ਚੰਦ ਜੀ ਦੇ ਰਵੱਈਏ ਅਤੇ ਦ੍ਰਿਸ਼ਟੀ-ਕੋਣ ਵਿਚ ਧਰਤੀ-ਅਸਮਾਨ ਦਾ ਫ਼ਰਕ ਸੀ । (ਗੁਰੂ) ਅਰਜਨ ਸਾਹਿਬ ਦੇ ਅੰਦਰ ਨਿਸ਼-ਕਾਮਤਾ ਅਤੇ ਸਰਲਤਾ ਸੀ । ਬਾਬਾ ਪ੍ਰਿਥੀ ਚੰਦ ਜੀ ਆਪਣੇ ਆਪ ਨੂੰ ਸਿਆਣਾ ਪਰਬੰਧਕ ਸਮਝ ਕੇ ਇਹ ਆਸ਼ਾਂ ਭੀ ਮਿਥਣ ਲੱਗ ਪਏ ਕਿ ਗੁਰੂ-ਪਿਤਾ ਤੋਂ ਪਿਛੋਂ ਗੁਰਿਆਈ ਲਈ ਯੋਗ ਅਧਿਕਾਰ ਮੇਰਾ ਹੀ ਹੈ । ਦਿਲਾਂ ਨੂੰ ਦਿਲਾਂ ਨਾਲ ਸਾਂਝ ਬਣ ਜਾਂਦੀ ਹੈ । (ਗੁਰੂ) ਅਰਜਨ ਦੇਵ ਜੀ ਦਾ ਨਿਸ਼ਕਾਮ ਪਿਆਰ ਉਹਨਾਂ ਨੂੰ ਪਿਤਾ-ਗੁਰੂ ਰਾਮਦਾਸ ਜੀ ਦੇ ਦਿਲ ਦੇ ਨੇੜੇ ਲਿਆਉਂਦਾ ਗਿਆ, ਪਰ ਬਾਬਾ ਪ੍ਰਿਥੀ ਚੰਦ ਦਾ ਸੁਆਰਥ ਇਹਨਾਂ ਨੂੰ ਸਤਿਗੁਰੂ ਜੀ ਦੇ ਦਿਲ ਤੋਂ ਦੁਰੇਡਾ ਕਰਦਾ ਗਿਆ । ਇਹ ਸੁਆਰਥ ਵਧਦਿਆਂ ਵਧਦਿਆਂ ਹਾਲਤ ਇਥੋਂ ਤਕ ਜਾ ਅੱਪੜੀ, ਕਿ ਗੁਰੂ ਰਾਮਦਾਸ ਜੀ ਦੀਆਂ (ਗੁਰੂ) ਅਰਜਨ ਸਾਹਿਬ ਵਲ ਪੈਂਦੀਆਂ ਪਿਆਰ-ਨਿਗਾਹਾਂ ਬਾਬਾ ਪ੍ਰਿਥੀ ਚੰਦ ਜੀ ਨੂੰ ਦੁਖਦਾਈ ਜਾਪਣ ਲੱਗ ਪਈਆਂ, ਕਈ ਵਾਰੀ ਉਹ ਸਤਿਗੁਰੂ ਜੀ ਨਾਲ ਖਰ੍ਹਵੇ ਭੀ ਹੋਣ ਲੱਗ ਪਏ, ਬਾਹਰੋਂ ਸੰਗਤਾਂ ਪਾਸੋਂ ਮਾਇਆ ਤੇ ਰਸਦ ਲਿਆਉਣ ਵਾਲੇ ਮਸੰਦਾਂ ਨਾਲ

ਬਚਾਇਆ, ਜਿਸ ਨਰਾਇਣ ਨੇ ਇਕ ਫੁੱਲ ਦੀ ਭੇਟਾ ਤੇ ਪ੍ਰਸੰਨ ਹੋ ਕੇ ਗਜ ਨੂੰ ਤੇਂਦਵੇ ਦੀ ਫਾਹੀ ਤੋਂ ਬਚਾ ਲਿਆ, ਜਿਸ ਨੇ ਅਨਾਥ ਬਾਲਕ ਧ੍ਰੂ ਨੂੰ ਅਟੱਲ ਪਦਵੀ ਦੇ ਦਿੱਤੀ, ਤੁਸੀਂ ਭੀ ਜੇ ਉਸ ਦਾ ਆਸਰਾ ਪਰਨਾ ਲਵੋਂਗੇ, ਤਾਂ ਤੁਹਾਨੂੰ ਭੀ ਉਹ ਇਸ ਭਿਆਨਕ ਜ਼ੁਲਮ ਤਸ਼ੱਦਦ ਤੋਂ ਹੱਥ ਦੇ ਕੇ ਰੱਖ ਲਏਗਾ, ਤੁਹਾਨੂੰ ਆਤਮਕ ਮੌਤੇ ਮਰਨ ਨਹੀਂ ਦੇਵੇਗਾ।

## (੪) ਮੋਹ ਦਾ ਤਿਆਗ–

ਇਸ ਮੋਹ ਨੂੰ ਛੱਡੋ। ਇਹ ਤੁਹਾਨੂੰ ਸਰੀਰ ਤੋਂ ਉੱਚਾ ਨਹੀਂ ਹੋਣ ਦੇਂਦਾ। ਇਹੀ ਧਿਰ ਧਿਰ ਦੀ ਮੁਥਾਜੀ ਕਰਾ ਰਿਹਾ ਹੈ। ਇਸੇ ਦੀ ਪ੍ਰੇਰਨਾ ਨਾਲ ਦੁਨੀਆ ਦੇ ਚਸਕੇ, ਰੰਗ-ਤਮਾਸ਼ੇ ਮਿੱਠੇ ਲਗ ਰਹੇ ਹਨ ਤੇ ਜੀਵਨ ਸੁਆਰਥੀ ਬਣਦਾ ਜਾ ਰਿਹਾ ਹੈ। ਨਿਰੀ ਆਪਣੀ ਖ਼ਾਤਰ ਜੀਊਣਾ ਸਹੀ ਜੀਵਨ ਨਹੀਂ ਹੈ, ਇਹ ਨੀਵਾਂ-ਪਨ ਹੈ, ਇਹ ਆਤਮਕ ਮੌਤ ਹੈ। ਇਸ ਨੂੰ ਤਿਆਗੋ। ਤੁਹਾਨੂੰ ਅੰਦਰ ਵੱਸਦਾ ਰੱਬ ਦਿਸ ਪਏਗਾ ਤੇ ਤੁਸੀ ਨਿਡਰ ਨਿਰਭੈ ਹੋ ਜਾਉਗੇ।

## (੫) ਭੇਖ, ਤੀਰਥ ਤੇ ਤਪ–

ਇਹਨਾਂ ਭੇਖੀ ਸਾਧੂਆਂ ਤੋਂ ਬਚੋ। ਇਹਨਾਂ ਨੇ ਨਿਰੇ ਪੇਟ ਪਾਲਣ ਦੇ ਪਰਪੰਚ ਰਚੇ ਹੋਏ ਹਨ। ਤੀਰਥਾਂ ਵਲ ਭੱਜਿਆਂ ਤੇ ਪਹਾੜਾਂ ਜੰਗਲਾਂ ਦੇ ਗੋਸ਼ਿਆਂ ਵਿਚ ਲੁਕਿਆਂ ਭੀ ਇਹ ਆਈ ਬਿਪਤਾ ਟਲ ਨਹੀਂ ਸਕੇਗੀ। ਸਹਿਮ ਪਿਆ ਹੀ ਰਹੇਗਾ। ਘਟ ਘਟ ਵਿਚ ਵੱਸਦੇ ਪ੍ਰਭੂ ਦਾ ਆਸਰਾ ਫੜੋ, ਸਭ ਸਹਿਮ ਦੂਰ ਹੋ ਜਾਣਗੇ। ਪ੍ਰਭੂ ਦੀ ਯਾਦ ਹੀ ਜੀਵਨ ਦਾ ਸਹੀ ਮਨੋਰਥ ਹੈ।



# ਪੰਚ-ਸ਼ਬਦੀ

## ਕੀਰਤਨੀ ਆਸਾ ਦੀ ਵਾਰ

ਇਹ ਪੋਥੀ

'ਕੀਰਤਨ-ਪ੍ਰਕਾਸ਼' ਦੇ ਗੁਟਕਿਆਂ ਦੀ ਥਾਂ ਨਵੀਂ ਸੁਗਾਤ ਹੈ। ਇਸ ਵਿਚ ਇਕ ਇਕ ਛੱਕੇ ਨਾਲ ਰਲਦੇ ਮਿਲਦੇ ਪੰਜ ਪੰਜ ਸਤ ਸਤ ਸ਼ਬਦ ਹਨ। ਹਰ ਚੌਥੇ ਸਫ਼ੇ ਤੇ ਨਵਾਂ ਛੱਕਾ ਹੈ ਅਤੇ ਚਾਰ-ਗੁਣਾਂ ਕੀਤਿਆਂ ਛੱਕਾ, ਸਲੋਕ ਤੇ ਪਉੜੀਆਂ ਝੱਟ-ਪੱਟ ਹੀ ਲੱਭ ਪੈਂਦੀਆਂ ਹਨ।

ਪੋਥੀ ਵਿਚ ਦਿੱਤੇ ੨੩੫ ਸ਼ਬਦਾਂ ਦਾ ਪੂਰਾ ਤਤਕਰਾ ਅਰੰਭ ਵਿਚ ਹੈ ਅਤੇ ਅਖ਼ੀਰ ਵਿਚ "ਪਾਠ ਕਰਨ ਵਿਚ ਪਰਚੱਲਤ ਭੁੱਲਾਂ" ਦਿੱਤੀਆਂ ਹਨ।

ਗੁਰਦਵਾਰਿਆਂ, ਸਤਿਸੰਗਾਂ ਤੇ ਆਮ ਘਰਾਂ ਵਿਚ ਇਹ ਪੋਥੀ ਬਹੁਤ ਹੀ ਪਿਆਰੀ ਹੋ ਰਹੀ ਹੈ। ਇਕ ਵਾਰ ਜ਼ਰੂਰ ਦਰਸ਼ਨ ਕਰੋ।

ਕਾਗਜ਼ ਛਪਾਈ ਵਧੀਆ, ਸਫ਼ੇ ੧੧੨

ਜਿਲਦ ਸਮੇਤ ਭੇਟਾ ੫-੫੦